# ਗੁਰੂ ਨਾਨਕ ਸਾਹਿਬ ਦਾ ਅਰਬ ਦੇਸ਼ਾਂ ਦਾ ਸਫ਼ਰਨਾਮਾ

گوردی مراد ایلدی حضرت رب مجید
بابا نانک فقیر اولیا که عمارت جدید
یدلیل امداد ایدو تکلدی که تاریخنه
سنه ٩١٧



ਡਾ. ਜਸਬੀਰ ਸਿੰਘ ਸਰਨਾ

ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ

# ਗੁਰੂ ਨਾਨਕ ਸਾਹਿਬ ਦਾ ਅਰਬ ਦੇਸ਼ਾਂ ਦਾ ਸਫ਼ਰਨਾਮਾ

ਡਾ. ਜਸਬੀਰ ਸਿੰਘ ਸਰਨਾ



ਅਰਬੀ ਚੋਲੇ ਦਾ ਸਕੈਚ



ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ
ਸ਼ਿਮਲਾ ਦਾ ਨੀਂਹ ਪੱਥਰ ਰੱਖਦੇ ਹੋਏ
ਸੰਤ ਪ੍ਰਿਥੀਪਾਲ ਸਿੰਘ ਜੀ



ਬਗ਼ਦਾਦ ਦੀ ਯਾਦਗਾਰ

# Guru Nanak Sahib Da Arab Deshian Da Safarnama

(Travels of Guru Nanak Sahib to Arab Countries)

**By**

Dr. Jasbir Singh Sarna

**Email :** jbsingh.801@gmail.com

**ISBN :** 978-81-86741-41-2

**First Print :** 2019 (2000 Copies)



**Price :** 100/-

**Published by :**



Sant and Singh Publisher

Jammu & Kashmir

**Type, Setting & Printing :**

Shaheed-e-Azam Press & Hospitality Pvt. Ltd.

Sco-3-4, Chowk Dukhniwaran Sahib,

Sirhind Road, Patiala (Pb.) INDIA

Mob. : 0175-2357981, 098146-32807




# ਸਮਰਪਣ



**ਸੰਤ ਪ੍ਰਿਥੀਪਾਲ ਸਿੰਘ (ਸਈਦ) ਜੀ ਨੂੰ
ਜਿਨ੍ਹਾਂ ਦੀ ਅਣਥੱਕ ਘਾਲਨਾਵਾਂ ਸਦਕਾ ਇਹ
ਸਫ਼ਰਨਾਮਾ ਪ੍ਰਾਪਤ ਹੋਇਆ**




# ❁ ਦੀਦਾਰੀ ਹਰਫ਼ ❁

ਅਕਾਲ ਪੁਰਖ ਦੀ ਕ੍ਰਿਪਾ ਦੁਆਰਾ ਨਵੰਬਰ 2018 ਵਿੱਚ ਪਾਕਿਸਤਾਨ ਦੇ ਪਵਿੱਤਰ ਗੁਰੂ ਅਸਥਾਨਾਂ ਦੀ ਚਰਨਧੂੜ ਤੇ ਦਰਸ਼ਨ-ਦੀਦਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਜਦੋਂ ਦਾਸ 'ਨਨਕਾਣਾ ਸਾਹਿਬ' ਦੇ ਪ੍ਰਕਾਸ਼ ਅਸਥਾਨ ਤੇ ਨਤਮਸੱਤਕ ਹੋਇਆ ਤਾਂ ਉਥੋਂ ਕੁੱਝ ਹੱਥ-ਲਿੱਖਤ ਉਰਦੂ-ਅਰਬੀ ਦੇ ਵਰਕੇ ਹੱਥ ਲੱਗੇ ਜਿਨ੍ਹਾਂ ਤੇ ਸ਼ਈਦ ਪ੍ਰਿਥੀਪਾਲ ਸਿੰਘ ਦੇ ਅਰਬ ਦੇਸ਼ਾਂ ਦੇ ਸਫ਼ਰ ਬਾਰੇ ਲਿਖਿਆ ਸੀ। ਇਹ ਹੱਥ-ਲਿਖਤ ਸਈਦ ਪ੍ਰਿਥੀਪਾਲ ਸਿੰਘ ਦੇ ਗੁਰਦੁਆਰਿਆਂ ਵਿੱਚ ਦਿੱਤੇ ਭਾਸ਼ਣਾਂ ਦੇ ਅਧਾਰਿਤ ਸੀ। ਇਨ੍ਹਾਂ ਲਿੱਖਤਾਂ ਨੂੰ ਕਿਸੇ ਸ੍ਰ. ਹਰਮਹਿੰਦਰ ਸਿੰਘ (ਕਾਨਪੁਰਵਾਸੀ) ਨੇ ਕਲਮਬੰਦ ਕੀਤਾ ਸੀ। ਇਹ ਸਫ਼ਰਨਾਮਾ ਅਸਲੋਂ ਅਰਬੀ ਹੱਥ-ਲਿਖਤਾਂ 'ਸਿਹਾਯਤੋ ਬਾਬਾ ਨਾਨਕ ਫ਼ਕੀਰ' ਅਤੇ 'ਤਵਾਰੀਖ-ਏ-ਅਰਬ' ਦੇ ਅਧਾਰਿਤ ਸਨ ਜੋ ਮੱਕਾ ਸਟੇਟ ਲਾਇਬਰੇਰੀ ਵਿੱਚ ਅੱਜ ਵੀ ਮੌਜੂਦ ਹਨ। ਇਨ੍ਹਾਂ ਲਿੱਖਤਾਂ ਨੂੰ ਮੁਸ਼ਤਾਕ ਹੁਸੈਨ ਸ਼ਾਹ (ਪ੍ਰਿਥੀਪਾਲ ਸਿੰਘ) ਉਤਾਰਾ ਕਰ ਕੇ ਆਪਣੇ ਨਾਲ ਕਸ਼ਮੀਰ (ਮੀਰਪੁਰ) ਲੈ ਆਇਆ ਸੀ।

ਸਈਦ ਪ੍ਰਿਥੀਪਾਲ ਸਿੰਘ ਦਾ ਪਹਿਲਾਂ ਨਾਂ ਸਈਦ ਮੁਸ਼ਤਾਕ ਹੁਸੈਨ ਸ਼ਾਹ ਸੀ ਕੋ 1902 ਈ. ਵਿੱਚ ਸਈਦ ਦਾ ਗੜਾ (ਮੀਰਪੁਰ, ਕਸ਼ਮੀਰ) ਵਿੱਚ ਪੈਦਾ ਹੋਏ। ਇਨ੍ਹਾਂ ਦੇ ਪਿਤਾ ਮੁਜ਼ਫ਼ਰ ਹੁਸੈਨ ਸ਼ਾਹ ਅਤੇ ਦਾਦਾ ਪੀਰ ਬਾਕਰ ਅਲੀ ਸ਼ਾਹ ਸੀ ਜੋ ਡੋਗਰਾ ਰਾਜ ਸਮੇਂ ਉੱਚੀ ਪਦਵੀਂ ਤੇ ਸੁਸ਼ੋਭਿਤ ਸਨ। ਮੁਸ਼ਤਾਕ ਹੁਸੈਨ ਆਪਣੇ ਪਿਤਾ ਨਾਲ ਮਕਾ-ਮਦੀਨੇ ਦੀ ਯੂਨੀਵਰਸਿਟੀ ਵਿੱਚ ਉੱਚ-ਵਿਦਿਆ ਪ੍ਰਾਪਤ ਕਰਨ ਲਈ ਗਏ ਸਨ। ਕਸ਼ਮੀਰ ਵਾਪਸ ਆ ਕੇ ਉਨ੍ਹਾਂ ਪ੍ਰਵਾਰ ਸਮੇਤ 1933 ਈ. ਵਿੱਚ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸੱਜ ਗਏ ਸਨ। ਉਸ ਤੋਂ ਬਾਅਦ ਉਹ ਲਾਹੋਰ, ਅੰਮ੍ਰਿਤਸਰ, ਪਟਿਆਲਾ, ਲੰਡਨ, ਕਾਨਪੁਰ ਆਦਿ ਥਾਵਾਂ ਤੇ ਰਹਿ ਕੇ ਬੜੀ ਸਰਗਰਮੀ ਨਾਲ ਸਿੱਖ ਧਰਮ ਦਾ

ਪ੍ਰਚਾਰ ਕਰਦੇ-ਕਰਦੇ 12 ਨਵੰਬਰ 1969 ਨੂੰ ਇਸ ਫ਼ਾਨੀ ਸੰਸਾਰ ਤੋਂ ਕੂਚ ਕਰ ਗਏ। ਗੁਰੂ ਨਾਨਕ ਸਾਹਿਬ ਦੇ ਮੱਕਾ ਅਤੇ ਮਦੀਨੇ ਵਿੱਚ ਕੁੱਝ ਯਾਦਗਾਰੀ ਅਸਥਾਨ ਮੌਜੂਦ ਸਨ ਪਰ ਬਾਅਦ ਵਿੱਚ ਵਾਪਬੀਆਂ ਨੇ ਉਹ ਸਾਰੇ ਧਾਰਮਿਕ ਅਤੇ ਤਵਾਰੀਖੀ ਅਸਥਾਨ ਨਸ਼ਟ ਕਰ ਦਿੱਤੇ, ਜੋ ਇਸਲਾਮ ਦੇ ਘੇਰੇ ਵਿੱਚ ਨਹੀਂ ਸਨ ਆਉਂਦੇ। ਗੁਰੂ ਸਾਹਿਬ ਨਾਲ ਸੰਬੰਧਿਤ ਅਸਥਾਨ ਅੱਜ ਸੁਰਖਿੱਅਤ ਹਨ ਜਾਂ ਨਹੀਂ, ਵਿਸ਼ਵਾਸ ਨਾਲ ਕੁੱਝ ਵੀ ਨਹੀਂ ਆਖਿਆ ਜਾ ਸਕਦਾ। ਇਹ ਸਾਰਾ ਸਫ਼ਰਨਾਮਾ ਰੋਜ਼ਾਨਾ 'ਪੰਜਾਬੀ ਜਾਗਰਣ' ਵਿੱਚ ਸੱਤ ਕਿਸ਼ਤਾਂ ਵਿੱਚ ਛੱਪ ਚੁੱਕਾ ਹੈ। ਅੰਤ ਵਿੱਚ ਮੈਂ ਸਾਰੇ ਪਾਠਕਾਂ, ਦੋਸਤਾਂ, ਸ਼ੁੱਭਚਿੰਤਕਾ ਦਾ ਤਹਿ ਦਿਲੋਂ ਸ਼ੁਕਰ ਗੁਜ਼ਾਰ ਹਾਂ। ਜਿਨ੍ਹਾਂ ਨੇ ਸਮੇਂ ਸਿਰ ਸਹਿਯੋਗ ਦਿੱਤਾ।

ਅਕਾਲ ਸਹਾਇ।

**ਜਸਬੀਰ ਸਿੰਘ ਸਰਨਾ**



# ਗੁਰੂ ਨਾਨਕ ਸਾਹਿਬ ਦਾ ਅਰਬ ਦੇਸ਼ਾਂ ਦਾ ਸਫ਼ਰਨਾਮਾ

ਮੇਰੇ ਮਾਤਾ ਪਿਤਾ 1947 ਵਿਚ ਪਾਕਿਸਤਾਨ ਬਣਨ ਤੋਂ ਬਾਅਦ ਪਾਕਿਸਤਾਨ ਤੋਂ ਆ ਕੇ ਕਾਨਪੁਰ, ਯੂਪੀ ਵਿਖੇ ਵੱਸ ਗਏ। ਮੈਂ (ਹਰਮਹਿੰਦਰ ਸਿੰਘ) ਉਸ ਸਮੇਂ ਸੱਤਵੀਂ ਜਮਾਤ ਵਿਚ ਪੜ੍ਹਦਾ ਸਾਂ। 1950 ਵਿਚ ਮੈਂ ਜਦੋਂ ਦਸਵੀਂ ਜਮਾਤ ਵਿਚ ਸਾਂ ਤੇ ਸਈਦ ਪ੍ਰਿਥੀਪਾਲ ਸਿੰਘ ਨੇ ਕਾਨਪੁਰ ਦੇ ਗੁਰਦੁਆਰਿਆਂ ਵਿਚ ਆਪਣੇ ਭਾਸ਼ਣ ਦੇਣੇ ਸ਼ੁਰੂ ਕੀਤੇ। ਮੈਂ 1959 ਵਿਚ ਨੌਕਰੀ ਦੇ ਸਿਲਸਿਲੇ 'ਚ ਬਾਹਰ ਜਾਣ ਤਕ ਉਨ੍ਹਾਂ ਦੇ ਭਾਸ਼ਣ ਸੁਣਦਾ ਰਿਹਾ। ਉਨਾਂ ਨੂੰ ਬੜੀ ਗੁਰਬਾਣੀ ਯਾਦ ਸੀ ਅਤੇ ਸਾਰਾ ਕੁਰਾਨ ਸ਼ਰੀਫ਼ ਵੀ ਯਾਤ ਕੀਤਾ ਹੋਇਆ ਸੀ। ਉਸ ਸਮੇਂ ਉਨ੍ਹਾਂ ਤੋਂ ਇਲਾਵਾ ਸੰਤ ਮਸਕੀਨ ਜੀ, ਪ੍ਰਿੰਸੀਪਲ ਸਤਿਬੀਰ ਸਿੰਘ, ਸੰਤ ਨਿਹਚਲ ਸਿੰਘ ਅਤੇ ਸੰਤ ਗ਼ਰੀਬ ਸਿੰਘ ਜੀ ਵੀ ਆਪਣੇ ਭਾਸ਼ਣ ਦਿਆ ਕਰਦੇ ਸਨ ਪਰ ਸੰਗਤਾਂ ਵਿਚ ਸਈਦ ਪ੍ਰਿਥੀਪਾਲ ਸਿੰਘ ਦਾ ਅਸਰ ਬਹੁਤ ਜ਼ਿਆਦਾ ਸੀ। ਜਿਸ ਦਿਨ ਉਨ੍ਹਾਂ ਆਪਣਾ ਭਾਸ਼ਣ ਦੇਣਾ ਹੁੰਦਾ, ਉਸ ਦਿਨ ਉਨ੍ਹਾਂ ਆਉਣ ਤੋਂ ਪਹਿਲਾਂ ਹੀ ਗੁਰਦੁਆਰਾ ਸਾਹਿਬ ਦਾ ਪੂਰਾ ਹਾਲ, ਗੈਲਰੀਆਂ ਅਤੇ ਸਾਰੀ ਖੁੱਲ੍ਹੀਂ ਥਾਂ ਭਰ ਜਾਂਦੀ ਸੀ। ਮੈਂ ਵੀ ਗੈਲਰੀ ਵਿਚ ਬੈਠ ਕੇ ਉਨ੍ਹਾਂ ਦਾ ਭਾਸ਼ਣ ਉਰਦੂ ਵਿਚ ਲਿਖ ਲੈਂਦਾ ਸਾਂ।

ਸੰਗਤਾਂ ਵਿਚ ਉਨ੍ਹਾਂ ਦੇ ਭਾਸ਼ਣਾਂ ਦਾ ਅਸਰ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਉਨ੍ਹਾਂ ਨੇ ਕਾਨਪੁਰ ਦੇ ਸਭ ਤੋਂ ਵੱਡੇ ਗੁਰਦੁਆਰਾ ਬਾਬਾ ਮੋਹਨ ਜੀ ਵਿਚ ਇਹ ਅਪੀਲ ਕੀਤੀ ਕਿ ਉਹ ਆਪਣੇ ਲੜਕੇ ਨੂੰ ਇੰਜੀਨੀਅਰਿੰਗ ਵਿਚ ਦਾਖ਼ਲਾ ਦਿਵਾਉਣਾ ਚਾਹੁੰਦੇ ਹਨ ਪਰ ਦਾਖ਼ਲਾ ਫੀਸ ਆਦਿ ਖ਼ਰਚ ਕਰਨ ਦੀ ਉਨ੍ਹਾਂ ਦੀ

ਹਿੰਮਤ ਨਹੀਂ। ਮੈਨੂੰ ਤਾਂ ਸੰਗਤ ਦਾ ਹੀ ਆਸਰਾ ਹੈ। ਬਸ, ਉਨ੍ਹਾਂ ਦਾ ਇਹ ਕਹਿਣਾ ਹੀ ਸੀ ਕਿ ਮਾਇਆ ਦੀ ਬਾਰਿਸ਼ ਹੋਣ ਲੱਗੀ ਅਤੇ ਕਈ ਬੀਬੀਆਂ ਨੇ ਆਪਣੇ ਸੋਨੇ ਦੇ ਗਹਿਣੇ ਵੀ ਉਤਾਰ ਕੇ ਦੇ ਦਿੱਤੇ। ਮੇਰੇ ਕੋਲ ਵੀ ਜੋ ਕੁਝ ਸੀ, ਦੇ ਦਿੱਤਾ।

ਉਨ੍ਹਾਂ ਦੱਸਿਆ ਕਿ ਕਿਵੇਂ ਉਹ ਇਕ ਵੱਡੇ ਘਰਾਣੇ ਦੇ ਮੁਸਲਮਾਨ ਹੁੰਦੇ ਹੋਏ ਗੁਰਸਿੱਖ ਬਣੇ। ਉਨ੍ਹਾਂ ਦਾ ਪਹਿਲਾ ਨਾਂ ਮੁਸ਼ਤਾਕ ਹੁਸੈਨ ਸੀ। ਉਨਾਂ ਆਖਿਆ ਕਿ ਉਹ ਕਸ਼ਮੀਰ ਦੇ ਮੀਰਪੁਰ ਸ਼ਹਿਰ ਵਿਖੇ ਰਹਿੰਦੇ ਸਨ। ਉਨ੍ਹਾਂ ਦੇ ਪਿਤਾ ਦਾ ਨਾਂ ਮੁਜ਼ੱਫਰ ਹੁਸੈਨ ਸ਼ਾਹ ਸੀ ਅਤੇ ਦਾਦੇ ਦਾ ਨਾਂ ਪੀਰ ਬਾਕਰ ਸ਼ਾਹ ਸੀ। ਉਹ ਆਪਣੇ ਪਿਤਾ ਦੇ ਇਕਲੌਤੇ ਪੁੱਤਰ ਸਨ। ਆਪ ਦੇ ਦਾਦਾ ਪ੍ਰਤਾਪ ਸਿੰਘ ਡੋਗਰੇ ਦੀ ਸਰਕਾਰ ਵਿਚ ਮੰਤਰੀ ਸਨ। ਲਾਹੌਰ ਵਿਚ ਉਨ੍ਹਾਂ ਅਰਬੀ ਜ਼ੁਬਾਨ ਵਿਚ ਡਿਗਰੀ ਹਾਸਲ ਕੀਤੀ ਅਤੇ ਕੁਰਾਨ ਸ਼ਰੀਫ਼ ਦਾ ਗਹਿਰਾ ਅਧਿਐਨ ਕੀਤਾ ਸੀ।

1927 ਈਸਵੀ ਵਿਚ ਉਨ੍ਹਾਂ ਦੇ ਪਿਤਾ ਨੇ ਮੱਕੇ ਦੇ ਹੱਜ ਲਈ ਇਕ ਕਾਫ਼ਲਾ ਤਿਆਰ ਕੀਤਾ। ਮੈਨੂੰ ਵੀ ਨਾਲ ਜਾਣ ਲਈ ਕਿਹਾ ਗਿਆ। ਮੈਂ ਆਪਣੀ ਮਾਂ ਕੋਲੋਂ ਇਜਾਜ਼ਤ ਲੈ ਕੇ ਤਿਆਰ ਹੋ ਗਿਆ। ਮੱਕਾ ਪਹੁੰਚ ਕੇ ਮੇਰੇ ਪਿਤਾ ਨੇ ਮੈਨੂੰ 'ਮੌਲਵੀ ਫ਼ਾਜ਼ਲ' ਦੀ ਡਿਗਰੀ ਲੈਣ ਲਈ ਮਦੀਨੇ ਦੀ ਮਿੱਨਾਂ ਯੂਨੀਵਰਸਿਟੀ ਵਿਚ ਦਾਖ਼ਲ ਕਰਵਾ ਦਿੱਤਾ। ਮੈਂ ਆਪਣੀ ਕਾਬਲੀਅਤ ਨੂੰ ਵਧਾਉਣ ਲਈ ਮਦੀਨੇ ਦੀ ਸਭ ਤੋਂ ਵੱਡੀ ਲਾਇਬ੍ਰੇਰੀ ਵਿਚ ਕਿਤਾਬਾਂ ਪੜ੍ਹਨ ਲੱਗਾ। ਕੁਝ ਦਿਨਾਂ ਬਾਅਦ ਮੇਰੇ ਹੱਥ ਇਕ ਹੱਥ-ਲਿਖਤ ਕਿਤਾਬ ਲੱਗੀ, ਜਿਸ ਦਾ ਨਾਂ ਸੀ – 'ਸਿਯਾਹਤੋ ਬਾਬਾ ਨਾਨਕ ਫ਼ਕੀਰ' (ਸਫ਼ਰਨਾਮਾ ਬਾਬਾ ਨਾਨਕ ਫ਼ਕੀਰ) ਅਤੇ ਇਕ ਹੋਰ ਕਿਤਾਬ 'ਤਵਾਰੀਖ਼ ਅਰਬ।'

ਪਹਿਲੀ ਹੱਥ-ਲਿਖਤ ਤਾਜੋਦੀਨ ਦੀ ਲਿਖੀ ਹੋਈ ਸੀ ਅਤੇ

ਦੂਸਰੀ ਖਵਾਜ਼ਾ ਜੈਨਲਉਬਦੀਨ ਦੀ। ਪਹਿਲੀ ਕਿਤਾਬ ਪੜ੍ਹ ਕੇ ਉਹ ਹੈਰਾਨ ਰਹਿ ਗਏ ਕਿ ਸਾਰੇ ਅਰਬ ਵਿਚ ਬਾਬਾ ਨਾਨਕ ਜੀ ਕਈ ਵੱਡੇ-ਵੱਡੇ ਸ਼ਹਿਰਾਂ ਵਿਚ ਗਏ ਅਤੇ ਉੱਥੋਂ ਦੇ ਸਾਰੇ ਵੱਡੇ ਪੀਰਾਂ ਨਾਲ ਮੁਲਾਕਾਤ ਕੀਤੀ ਅਤੇ ਪੀਰਾਂ ਨੇ ਬਾਬਾ ਜੀ ਨਾਲ ਧਾਰਮਿਕ ਅਤੇ ਕਈ ਤਰ੍ਹਾਂ ਦੇ ਅਣਗਿਣਤ ਸਵਾਲ ਕੀਤੇ, ਜਿਨ੍ਹਾਂ ਦੇ ਹੈਰਾਨਕੁੰਨ ਜਵਾਬ ਸੁਣ ਕੇ ਉਨ੍ਹਾਂ ਸਾਰਿਆਂ ਨੇ ਬਾਬਾ ਜੀ ਦੇ ਪੈਰ ਪਕੜੇ ਅਤੇ ਆਪਣੇ ਕਈ ਸਾਥੀਆਂ ਦੇ ਨਾਲ ਉਨ੍ਹਾਂ ਦੇ ਮੁਰੀਦ ਬਣ ਗਏ। ਇਹ ਕਿਤਾਬ ਉਨ੍ਹਾਂ ਨੇ ਕਈ ਵਾਰ ਪੜ੍ਹੀ ਅਤੇ ਉਨ੍ਹਾਂ ਦੇ ਦਿਲ 'ਤੇ ਉਸ ਕਿਤਾਬ ਦਾ ਬੜਾ ਗਹਿਰਾ ਅਸਰ ਹੋਇਆ। ਦੂਸਰੀ ਕਿਤਾਬ 'ਤਵਾਰੀਖ਼ ਅਰਬ' ਵਿਚ ਉਨ੍ਹਾਂ ਨੇ ਪੜ੍ਹਿਆ ਕਿ ਮੱਕਾ ਦੇ ਸਭ ਤੋਂ ਵੱਡੇ ਹਾਜੀ ਰੁਕਨਦੀਨ ਨੇ ਬਾਬਾ ਜੀ ਨਾਲ 360 ਸਵਾਲ ਕੀਤੇ, ਜਿਨ੍ਹਾਂ ਦੇ ਹੈਰਾਨਕੁੰਨ ਜਵਾਬ ਸੁਣ ਕੇ ਉਹ ਆਪਣੇ ਕਈ ਅਜ਼ੀਜ਼ਾਂ ਅਤੇ ਸਾਥੀਆਂ ਨਾਲ ਬਾਬਾ ਜੀ ਦੇ ਮੁਰੀਦ ਬਣੇ।

ਬਾਬਾ ਜੀ ਕਿਸ ਤਰ੍ਹਾਂ ਅਤੇ ਕਿਵੇਂ ਮੱਕਾ ਗਏ? ਇਤਿਹਾਸਕਾਰਾਂ ਅਨੁਸਾਰ ਬਾਬਾ ਜੀ ਡੇਰਾ ਇਸਮਾਇਲ ਖ਼ਾਨ ਅਤੇ ਪਠਾਨਵਲੀ ਇਲਾਕੇ ਤੋਂ ਹੁੰਦੇ ਹੋਏ ਮਠਨਕੋਟ ਪੁੱਜੇ। ਇਹ ਥਾਂ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਆਖ਼ਰੀ ਹੱਦ ਸੀ। ਇਥੇ ਬਾਬਾ ਜੀ ਨੇ ਇਕ ਜ਼ਾਲਮ ਬ੍ਰਾਹਮਣ ਦੀ ਜ਼ਿੰਦਗੀ ਨੂੰ ਸਫਲ ਕੀਤਾ। ਇਥੇ ਬਾਬਾ ਜੀ ਦਾ ਇਕ ਵੱਡਾ ਗੁਰਦੁਆਰਾ ਹੈ, ਜੋ ਬਹੁਤ ਪ੍ਰਸਿੱਧ ਹੈ। ਇਥੋਂ ਚੱਲ ਕੇ ਬਾਬਾ ਜੀ ਸਖੋਰ ਸ਼ਹਿਰ ਦੇ ਕੋਲ ਸਾਧੂ ਬੇਲਾ ਦਾ ਡੇਰਾ ਕੀਤਾ। ਇਸ ਥਾਂ ਦੀ ਖੋਜ ਬਾਬਾ ਨੌਕੰਠੀ ਦਾਸ ਨੇ ਕੀਤੀ ਸੀ ਅਤੇ ਉਹ ਉਦਾਸੀਆਂ ਦੇ ਪ੍ਰਬੰਧ ਹੇਠ ਹੈ ਅਤੇ ਇਸ ਅਸਥਾਨ ਦੀ ਮਹਾਨਤਾ ਸਾਰੇ ਸਿੰਧ ਵਿਚ ਹੈ। ਇਥੋਂ ਚੱਲ ਕੇ ਬਾਬਾ ਜੀ ਕਰਾਚੀ ਬੰਦਰਗਾਹ ਲਾਗੇ ਜਾ

ਠਹਿਰੇ। ਇਸ ਥਾਂ ਦਾ ਨਾਂ ਅਕਾਲ ਬੁੰਗਾ ਹੈ। ਇਸ ਥਾਂ ਨੂੰ ਆਜ਼ਾਦ ਕਰਵਾਉਣ ਵਾਸਤੇ 1938 ਵਿਚ ਸਿੱਖ ਪੰਥ ਨੇ ਭਾਰੀ ਮੋਰਚਾ ਲਾਇਆ ਸੀ। ਸਈਦ ਪ੍ਰਿਥੀਪਾਲ ਸਿੰਘ ਨੇ ਦੱਸਿਆ ਕਿ ਇਸ ਮੋਰਚੇ ਵਿਚ ਉਨ੍ਹਾਂ ਨੇ ਸਰਗਰਮ ਸੇਵਾਵਾਂ ਨਿਭਾਈਆਂ ਸਨ। ਇਥੋਂ ਚੱਲ ਕੇ ਗੁਰੂ ਜੀ ਸਮੁੰਦਰ ਪਾਰ ਅਦਨ ਦੇ ਕਿਬਲੇ ਹੇਠਾਂ ਬੈਠੇ। ਇਥੇ ਅੱਜ ਕੱਲ੍ਹ ਬਾਬਾ ਜੀ ਭਾਰੀ ਯਾਦਗਾਰੀ ਅਸਥਾਨ ਬਣਿਆ ਹੋਇਆ ਹੈ।

ਇਥੋਂ ਚੱਲ ਕੇ ਗੁਰੂ ਜੀ ਜੱਦਾ ਸ਼ਰੀਫ਼ ਬੀਬੀ ਹੱਵਾ ਦੀ ਕਬਰ ਕੋਲ ਡੇਰਾ ਕੀਤਾ। ਇਥੇ ਹੁਣ ਬਾਬਾ ਜੀ ਦਾ ਆਲੀਸ਼ਾਨ ਗੁਰਦੁਆਰਾ ਹੈ, ਜਿਸ ਦਾ ਨਾਂ 'ਨਾਨਕ ਸ਼ਾਹ ਕਲੰਦਰ' ਹੈ। ਇਥੋਂ ਜਦੋਂ ਬਾਬਾ ਜੀ 22 ਕੋਸ ਅੱਗੇ ਪਹੁੰਚੇ ਤਾਂ ਉਨ੍ਹਾਂ ਪਾਣੀਪਤ ਤੋਂ ਆ ਰਹੇ ਹਾਜੀਆਂ ਦਾ ਕਾਫ਼ਲਾ ਵੇਖਿਆ। ਉਸ ਕਾਫ਼ਲੇ ਦਾ ਸਰਦਾਰ ਸ਼ਰਫ਼ ਅੱਗੇ ਊਠ 'ਤੇ ਜਾ ਰਿਹਾ ਸੀ। ਬਾਬਾ ਜੀ ਨੇ ਜਲਦੀ-ਜਲਦੀ ਕਾਫ਼ਲੇ ਨੂੰ ਪਾਰ ਕਰ ਕੇ ਸ਼ਾਹ ਸ਼ਰਫ਼ ਦੇ ਅੱਗੇ ਚੱਲਣਾ ਸ਼ੁਰੂ ਕਰ ਦਿੱਤਾ। ਸ਼ਾਹ ਸ਼ਰਫ਼ ਨੇ ਬਾਬਾ ਜੀ ਦਾ ਫ਼ਕੀਰੀ ਲਿਬਾਸ ਵੇਖ ਕੇ ਆਪਣੇ ਮੁਰੀਦ ਨੂੰ ਬਾਬਾ ਜੀ ਨੂੰ ਰੋਕਣ ਲਈ ਆਖਿਆ। ਉਸ ਦਾ ਖ਼ਿਆਲ ਸੀ ਕਿ ਬਹੁਤੇ ਲੋਕ ਜਨਤਾ ਨੂੰ ਠੱਗਣ ਲਈ ਫ਼ਕੀਰੀ ਬਾਣਾ ਪਹਿਨ ਲੈਂਦੇ ਹਨ ਪਰ ਅੰਦਰੋਂ ਫ਼ਕੀਰੀ ਵਾਲੀ ਕੋਈ ਬਾਤ ਨਹੀਂ ਹੁੰਦੀ। ਉਸ ਨੇ ਮਨਸੂਬਾ ਬਣਾਇਆ ਕਿ ਇਨ੍ਹਾਂ ਦਾ ਇਮਤਿਹਾਨ ਲਵਾਂਗਾ ਅਤੇ ਪੂਰੇ ਨਾ ਉਤਰੇ ਤਾਂ ਉਨ੍ਹਾਂ ਦੇ ਕੱਪੜੇ ਉਤਾਰ ਕੇ ਕੁੱਟਮਾਰ ਕਰ ਕੇ ਬੇਇੱਜ਼ਤ ਕਰਾਂਗਾ। ਇਸ ਖ਼ਿਆਲ ਨਾਲ ਉਸ ਨੇ ਬਾਬਾ ਜੀ ਨੂੰ 62 ਸਵਾਲ ਕੀਤੇ। ਉਨ੍ਹਾਂ ਸਾਰਿਆਂ ਦਾ ਹੈਰਾਨਕੁੰਨ ਜਵਾਬ ਸੁਣ ਕੇ ਤਸੱਲੀ ਹੋਈ ਅਤੇ ਉਸ ਨੇ ਬਾਬਾ ਜੀ ਤੋਂ ਪੁੱਛਿਆ ਕਿ ਤੁਸੀਂ ਕਿੱਧਰ ਜਾ ਰਹੇ ਹੋ ? ਬਾਬਾ ਜੀ ਨੇ ਆਖਿਆ 'ਮੱਕਾ' ਤਾਂ ਉਸ ਨੇ ਕਿਹਾ ਕਿ ਆਪ ਤਾਂ ਹਿੰਦੂ ਹੋ, ਮੱਕਾ ਵਿਚ ਕਿਸੇ ਗ਼ੈਰ-

ਮੁਸਲਿਮ ਨੂੰ ਨਹੀਂ ਜਾਣ ਦਿੱਤਾ ਜਾਂਦਾ। ਬਾਬਾ ਜੀ ਨੇ ਜਵਾਬ ਵਿਚ ਕਿਹਾ, ਵੇਖੋ ਖ਼ੁਦਾ ਨੂੰ ਕੀ ਮਨਜ਼ੂਰ ਹੈ! ਇਹ 62 ਸਵਾਲ ਗਿਆਨੀ ਗਿਆਨ ਸਿੰਘ ਨੇ ਆਪਣੀ ਪੁਸਤਕ 'ਤਵਾਰੀਖ਼ ਗੁਰੂ ਖਾਲਸਾ' ਵਿਚ ਦਰਜ ਕੀਤੇ ਹਨ। ਪੰਜ ਮਹੀਨੇ ਬਾਅਦ ਸ਼ਾਹ ਸ਼ਰਫ਼ ਮੱਕਾ ਪੁੱਜਿਆ। ਉੱਥੇ ਬਾਬਾ ਜੀ ਨੂੰ ਵੇਖ ਕੇ ਹੈਰਾਨ ਹੋ ਗਿਆ। ਪੁੱਛ-ਪੜਤਾਲ ਕਰ ਕੇ ਪਤਾ ਕੀਤਾ ਕਿ ਬਾਬਾ ਜੀ ਪੰਜ ਮਹੀਨੇ ਤੋਂ ਇਥੇ ਰਹਿ ਰਹੇ ਹਨ ਅਤੇ ਉਨ੍ਹਾਂ ਦੀ ਬੜੀ ਇੱਜ਼ਤ ਅਤੇ ਸੇਵਾ ਹੋ ਰਹੀ ਹੈ।

ਬਾਬਾ ਜੀ ਮੱਕਾ ਜਾਣ ਤੋਂ ਪਹਿਲਾਂ ਮੱਕਾ ਤੋਂ ਤਕਰੀਬਨ ਇਕ ਹਜ਼ਾਰ ਕੋਸ ਪਹਿਲਾਂ ਇਰਾਨ ਦੇ ਇਨੂਲਸ ਸ਼ਹਿਰ ਦੇ ਬਾਹਰ ਜੰਗਲੀ ਸੁਲੇਮਾਨ ਪਹਾੜੀ ਰਸਤੇ ਵਿਚ ਬੈਠ ਕੇ ਕੀਰਤਨ ਕਰਨ ਲੱਗੇ। ਤਾਜਦੀਨ ਨੇ ਆਪਣੀ ਕਿਤਾਬ 'ਸਿਯਾਹਤੋ ਬਾਬਾ ਨਾਨਕ ਫ਼ਕੀਰ' ਵਿਚ ਲਿਖਿਆ ਹੈ ਕਿ ਉਹ ਆਪਣੇ ਕਿਸੇ ਕੰਮ ਲਈ ਜਾ ਰਿਹਾ ਸੀ ਕਿ ਉਨ੍ਹਾਂ ਦੀ ਨਜ਼ਰ ਬਾਬਾ ਜੀ 'ਤੇ ਪਈ, ਖ਼ੁਦਾ ਦੀ ਸਿਫ਼ਤ-ਸਲਾਹ ਸੁਣ ਕੇ ਉੱਥੇ ਬੈਠ ਗਏ। ਥੋੜ੍ਹੀ ਦੇਰ ਬਾਅਦ ਨਮਾਜ਼ ਦਾ ਸਮਾਂ ਹੋਣ ਕਾਰਨ ਉੱਠ ਕੇ ਚੱਲਣ ਲੱਗਾ ਤਾਂ ਬਾਬਾ ਜੀ ਨੇ ਅਰਬੀ ਜ਼ੁਬਾਨ ਵਿਚ ਕਿਹਾ, 'ਕੁਨਾ (ਭਾਵ, ਬੈਠ ਜਾਉ) ਤਾਂ ਮੈਂ ਬੈਠ ਗਿਆ। ਫਿਰ ਥੋੜ੍ਹੀ ਦੇਰ ਬਾਅਦ ਚੱਲਣ ਲੱਗਾ ਤਾਂ ਥੋੜ੍ਹੇ ਕਰੜੇ ਸ਼ਬਦਾਂ ਵਿਚ ਬਾਬਾ ਜੀ ਨੇ ਕਿਹਾ, 'ਵਲੇ ਤਾਜ਼ ਹੂ ਕਿੱਨਾ' (ਕਿਉਂ ਜਾਂਦੇ ਹੋ, ਬੈਠ ਜਾਉ)। ਜਵਾਬ ਵਿਚ ਮੈਂ ਅਰਬੀ ਵਿਚ ਕਿਹਾ, 'ਹਜ਼ੂਰ ਨਮਾਜ਼ ਦਾ ਸਮਾਂ ਹੋ ਗਿਆ ਹੈ। ਅੱਗੇ ਪਹਾੜੀ ਵਿਚ ਪਾਣੀ ਦੀ ਤਲਾਸ਼ ਕਰ ਵਜ਼ੂ ਕਰਨ ਨਮਾਜ਼ ਪੜ੍ਹਾਂਗਾ। ਬਾਬਾ ਜੀ ਨੇ ਇਹ ਸੁਣ ਕੇ ਕਿਹਾ, 'ਲਾ ਤੁਕੰਨਾ ਤੂ ਮਾਰਦੋ ਮਾਤੁੱਲਾ' (ਭਾਵ, ਹੇ ਖ਼ੁਦਾ ਦੇ ਬੰਦੇ ਤੂੰ ਖ਼ੁਦਾ ਦੀ ਰਹਿਮਤ ਤੋਂ ਬੇਜ਼ਾਰ ਨਾ ਹੋ)। 'ਹਿਨਾ ਚਸ਼ਮੇ ਆਬ ਬੇਸਆਰ ਅਸਤ' (ਭਾਵ, ਇਥੇ ਪਾਣੀ ਬਹੁਤ ਮਿਲੇਗਾ, ਭਰੋਸਾ ਰੱਖ)।

ਇਹ ਸੁਣ ਕੇ ਮੇਰੇ ਅੰਦਰ ਪ੍ਰੇਮ ਜਾਗਿਆ ਅਤੇ ਬੈਠ ਗਿਆ ਤੇ ਨਮਾਜ਼ ਭੁੱਲ ਗਈ। ਪਰ ਬਾਬਾ ਜੀ ਨੂੰ ਮੇਰੀ ਨਮਾਜ਼ ਦਾ ਖ਼ਿਆਲ ਸੀ। ਉਨ੍ਹਾਂ ਨੇ ਮਰਦਾਨਾ ਜੀ ਨੂੰ ਕਿਹਾ, 'ਇਨ੍ਹਾਂ ਨੇ ਨਮਾਜ਼ ਪੜ੍ਹਨੀ ਹੈ, ਕਿਤੋਂ ਪਾਣੀ ਤਲਾਸ਼ ਕਰੋ।' ਮਰਦਾਨਾ ਜੀ ਨੇ ਕਿਹਾ, 'ਹਜ਼ੂਰ ਮੈਂ ਵੀ ਬੜੀ ਦੇਰੀ ਤੋਂ ਪਿਆਸਾ ਹਾਂ ਅਤੇ ਮੇਰਾ ਵੀ ਧਿਆਨ ਪਾਣੀ ਦੀ ਤਲਾਸ਼ ਵਿਚ ਇਨ੍ਹਾਂ ਪਹਾੜੀਆਂ ਵਿਚ ਲੱਗਾ ਹੋਇਆ ਹੈ ਪਰ ਕਿਤੇ ਪਾਣੀ ਨਜ਼ਰ ਨਹੀਂ ਆ ਰਿਹਾ।' ਬਾਬਾ ਜੀ ਨੇ ਫ਼ਰਮਾਇਆ, 'ਮਰਦਾਨਾ ਜੀ ਇਸ ਧਰਤੀ ਨੇ ਖ਼ੁਦਾ ਦੀ ਸਿਫ਼ਤ-ਸਲਾਹ ਦਾ ਕੀਰਤਨ ਸੁਣਿਆ ਹੈ, ਇਹ ਜ਼ਰੂਰ ਤੁਹਾਨੂੰ ਪਾਣੀ ਦੀ ਬਖ਼ਸ਼ਿਸ਼ ਕਰੇਗੀ। ਇਹ ਲਉ ਸਾਡਾ 'ਆਸਾ' (ਸੋਟੀ), ਉਹ ਸਾਹਮਣੇ ਜੋ ਪੱਥਰ ਉੱਪਰ ਉੱਠਿਆ ਹੋਇਆ ਹੈ, ਉਸ ਨੂੰ ਇਸ 'ਆਸਾ' ਨਾਲ ਪੁੱਟੋ। ਮਰਦਾਨਾ ਜੀ ਨੇ ਐਸਾ ਹੀ ਕੀਤਾ ਤਾਂ ਪਾਣੀ ਦਾ ਚਸ਼ਮਾ ਫੁੱਟ ਪਿਆ। ਪਾਣੀ ਉੱਪਰ ਆ ਕੇ ਬਾਬਾ ਜੀ ਦੇ ਪੈਰਾਂ ਨੂੰ ਚੁੰਮ ਕੇ ਵਾਪਸ ਚਲਾ ਗਿਆ।

ਤਾਜਦੀਨ ਲਿਖਦੇ ਹਨ ਕਿ ਇਹ ਕਰਾਮਾਤ ਦੇਖ ਕੇ ਮੇਰੇ ਦਿਲ ਵਿਚ ਬਾਬਾ ਜੀ ਦੀ ਇੱਜ਼ਤ ਬਹੁਤ ਹੋ ਗਈ। ਵਜ਼ੂ ਕਰ ਕੇ ਨਮਾਜ਼ ਪੜ੍ਹ ਲਈ। ਬਾਬਾ ਜੀ ਨੂੰ ਮੈਂ ਦੋ ਹੱਥ ਜੋੜ ਕੇ ਬੇਨਤੀ ਕੀਤੀ ਕਿ ਆਪ ਵੀ ਨਮਾਜ਼ ਪੜ੍ਹ ਲਉ। ਜਵਾਬ ਵਿਚ ਗੁਰੂ ਜੀ ਨੇ ਕਿਹਾ ਅਸੀਂ ਤਾਂ ਮੱਕਾ ਜਾ ਕੇ ਹੀ ਨਮਾਜ਼ ਪੜ੍ਹਾਂਗੇ। ਇਹ ਸੁਣ ਕੇ ਮੈਂ ਹੈਰਾਨ ਹੋ ਗਿਆ ਕਿ ਨਮਾਜ਼ ਦਾ ਸਮਾਂ ਤੇ ਹੋ ਗਿਆ ਹੈ ਅਤੇ ਮੱਕਾ ਤਾਂ ਇਥੋਂ ਇਕ ਹਜ਼ਾਰ ਕੋਸ ਤੋਂ ਵੀ ਵੱਧ ਦੂਰ ਹੈ।

ਬਾਬਾ ਜੀ ਨੂੰ ਇਹ ਕਹਿ ਹੀ ਰਿਹਾ ਸੀ ਕਿ ਉਨ੍ਹਾਂ ਦੇ ਚਿਹਰੇ 'ਤੇ ਅਜਿਹੀ ਚਮਕ ਪਈ ਜਿਵੇਂ ਹਜ਼ਾਰਾਂ ਸੂਰਜਾਂ ਦੀ ਚਮਕ ਉਨ੍ਹਾਂ ਦੇ ਚਿਹਰੇ 'ਤੇ ਆ ਪਈ ਹੋਵੇ ਅਤੇ ਉਸ ਚਮਕ ਨਾਲ ਮੇਰੀਆਂ ਅੱਖਾਂ ਬੰਦ ਹੋ

ਗਈਆਂ। ਏਨੇਂ ਵਿਚ ਮੇਰਾ ਮੋਢਾ ਕਿਸੇ ਸਖ਼ਤ ਚੀਜ਼ ਨਾਲ ਟਕਰਾ ਗਿਆ। ਅੱਖਾਂ ਖੋਲ੍ਹੀਆਂ ਤਾਂ ਵੇਖਿਆ ਅਸੀਂ ਸਾਰੇ ਅਰਬ ਦੇ ਸਭ ਤੋਂ ਵੱਡੇ ਸ਼ਹਿਰ 'ਬਹਿਤੁਲ ਮਕੂਸ' ਦੀ ਮਸੀਤ ਉਕੱਸਾ ਦੇ ਪਾਸ ਮੌਜੂਦ ਸਾਂ। ਇਹ ਦੇਖ ਕੇ ਮੈਂ ਹੈਰਾਨ ਹੋ ਗਿਆ ਕਿ ਇਤਨਾ ਲੰਬਾ ਸਫ਼ਰ ਇਕ ਘੜੀ ਵਿਚ ਕਿਸ ਤਰ੍ਹਾਂ ਤਹਿ ਹੋ ਗਿਆ! ਹੁਣ ਮੈਂ ਜਿਤਨਾ ਸਮਾਂ ਬਾਬਾ ਜੀ ਅਰਬ ਵਿਚ ਰਹੇ, ਮੈਂ ਉਨ੍ਹਾਂ ਦੇ ਨਾਲ ਰਿਹਾ ਅਤੇ ਉਨ੍ਹਾਂ ਦੇ ਸਾਰੇ ਹਾਲਾਤ ਨੂੰ ਨਾਲ-ਨਾਲ ਲਿਖਦਾ ਰਿਹਾ। ਜਦੋਂ ਬਾਬਾ ਜੀ ਨੇ ਵਾਪਸ ਜਾਣ ਦੀ ਤਿਆਰੀ ਕੀਤੀ ਤਾਂ ਮੈਂ ਸਾਰੇ ਵਾਕਿਆਤ ਨੂੰ ਕਿਤਾਬ ਦੀ ਸ਼ਕਲ ਦਿੱਤੀ ਅਤੇ ਨਾਂ ਰੱਖਿਆ 'ਸਿਯਾਹਤੋ ਬਾਬਾ ਨਾਨਕ ਫ਼ਕੀਰ' ਅਤੇ ਇਸ ਦੀ ਇਕ ਕਾਪੀ ਮਦੀਨੇ ਦੀ ਲਾਇਬ੍ਰੇਰੀ ਨੂੰ ਦੇ ਦਿੱਤੀ।

ਅਰਬ ਦੇ ਸਭ ਤੋਂ ਵੱਡੇ ਸ਼ਹਿਰ 'ਬਹਿਤੁਲ ਮਕੂਸ' ਦੀ ਮਸੀਤ ਉਕੱਸਾ ਤੋਂ ਹਟ ਕੇ ਗੁਰੂ ਨਾਨਕ ਸਾਹਿਬ ਸ਼ਹਿਰ ਦੇ ਸਭ ਤੋਂ ਵੱਡੇ ਕਬਰਸਤਾਨ ਵਿਚ ਜਾ ਬਿਰਾਜੇ ਅਤੇ ਖ਼ੁਦਾ ਦੀ ਖ਼ਿਦਮਤ ਵਿਚ ਉਸ ਦੀ ਸਿਫ਼ਤ-ਸਲਾਹ ਅਰਬੀ ਜ਼ੁਬਾਨ ਵਿਚ ਕੀਰਤਨ ਸ਼ੁਰੂ ਕਰ ਦਿੱਤਾ। ਹੁਣ ਸ਼ਹਿਰ ਦੇ ਕਈ ਮਰਦ ਅਤੇ ਔਰਤਾਂ ਬਾਬਾ ਜੀ ਦੇ ਦਰਸ਼ਨ ਅਤੇ ਕੀਰਤਨ ਸੁਣਨ ਲਈ ਹਾਜ਼ਰ ਹੋਣ ਲੱਗੇ। ਆਉਂਦੇ ਹੀ ਸਜਦਾ ਕਰ ਕੇ ਬੈਠ ਜਾਂਦੇ। ਬਾਬਾ ਜੀ ਸਾਰਿਆਂ ਨੂੰ ਆਖਦੇ, 'ਕਰਤਾਰ ਚਿੱਤ ਆਵੇ।' ਬਾਬਾ ਜੀ ਹਰ ਥੋੜ੍ਹੀ ਦੇਰ ਬਾਅਦ 'ਸਤਿ ਕਰਤਾਰ' ਆਖਦੇ ਅਤੇ ਸੰਗਤ ਤੋਂ ਵੀ ਅਖਵਾਉਂਦੇ। ਤਦ ਮੈਨੂੰ ਮਾਲੂਮ ਹੋਇਆ ਕਿ ਖ਼ੁਦਾ ਦਾ ਸਭ ਤੋਂ ਵੱਡਾ ਨਾਂ 'ਸਤਿ ਕਰਤਾਰ' ਹੈ। ਬਾਬਾ ਜੀ ਇਥੇ ਤਿੰਨ ਦਿਨ ਰਹੇ। ਆਖ਼ਰੀ ਦਿਨ ਬਾਬਾ ਜੀ ਨੇ ਸ਼ਹਿਰ ਦੇ ਇਕ ਇਬਨੇ ਵਾਹਿਦ ਨਾਂ ਦੇ ਸੂਫ਼ੀ, ਜੋ ਬੜਾ ਖ਼ੁਦਾ ਪ੍ਰਸਤ ਅਤੇ ਨਜ਼ਦੀਕੀ ਹੋ ਚੁੱਕਾ ਸੀ, ਨੂੰ ਆਖਿਆ ਇਹ ਥਾਂ ਜਿਸ ਨੇ ਇਲਾਹੀ ਕੀਰਤਨ ਸਰਵਣ ਕੀਤਾ ਹੈ, ਹਮੇਸ਼ਾ ਲਈ ਰਹੇਗਾ ਅਤੇ

ਤੁਸਾਂ ਨੇ ਇਸ ਥਾਂ ਦੀ ਸੇਵਾ-ਸੰਭਾਲ ਕਰਨੀ ਹੈ ਅਤੇ ਜੋ ਵੇਖਿਆ ਹੈ, ਉਸ ਨੂੰ ਲੋਕਾਂ ਤਕ ਨਸ਼ਰ ਕਰਨਾ ਹੈ। ਇਸ ਜਗ੍ਹਾ ਭਾਰੀ ਮਸਜਿਦਨੁਮਾ ਗੁਰਦੁਆਰਾ ਹੈ, ਜਿਸ ਦਾ ਨਾਂ 'ਹੁਜਰਾ ਨਾਨਕ ਸ਼ਾਹ ਕਲੰਦਰ' ਹੈ। ਇਸ ਦੇ ਪੁਜਾਰੀ ਇਬਨੇ ਵਾਹਿਦ ਦੇ ਖ਼ਾਨਦਾਨ ਦੇ ਬੰਦੇ ਹਨ। ਇਸ ਸ਼ਹਿਰ ਦੇ ਦੋ ਕਬੀਲੇ ਸੈਬੀ ਅਤੇ ਬੁੱਧੂ ਬਾਬਾ ਜੀ ਪਰ ਇਮਾਨ ਰੱਖਦੇ ਹਨ। ਇਸਲਾਮ ਤੋਂ ਬਾਗ਼ੀ ਹੋ ਕੇ ਜਪੁਜੀ ਸਾਹਿਬ (ਅਰਬੀ ਗੁਟਕੇ ਵਿਚੋਂ) ਪਾਠ ਕਰਦੇ ਹਨ।

ਸਈਦ ਪ੍ਰਿਥੀਪਾਲ ਸਿੰਘ (ਪਹਿਲਾ ਨਾਂ ਮੁਸ਼ਤਾਕ ਹੁਸੈਨ) ਜੀ ਨੇ ਸੰਗਤਾਂ ਨੂੰ ਦੱਸਿਆ ਕਿ ਉਨ੍ਹਾਂ ਨੇ ਉੱਪਰ ਵਰਨਣ ਸਾਰੀਆਂ ਥਾਵਾਂ ਦੇ ਦਰਸ਼ਨ ਕੀਤੇ ਹਨ। ਅੱਗੇ ਤਾਜਦੀਨ ਆਪਣੀ ਕਿਤਾਬ 'ਸਿਯਾਹਤੋ ਬਾਬਾ ਨਾਨਕ ਫ਼ਕੀਰ' ਵਿਚ ਲਿਖਦੇ ਹਨ ਕਿ ਹੁਣ ਬਾਬਾ ਜੀ ਮੱਕਾ ਵੱਲ ਚੱਲ ਪਏ। ਤਿੰਨ ਦਿਨਾਂ ਦੇ ਪੈਦਲ ਸਫ਼ਰ ਤੋਂ ਬਾਅਦ ਸ਼ਾਮ ਸੂਰਜ ਡੁੱਬਣ ਦੇ ਸਮੇਂ ਮੱਕਾ ਪੁੱਜ ਗਏ। ਉਸ ਸਮੇਂ ਮੱਕਾ ਦੀ ਇਮਾਰਤ ਸ਼ਹਿਰ ਦੇ ਬਾਹਰ ਇਕ ਪਾਸੇ ਹੋਣ ਕਾਰਨ ਸਾਰੇ ਸੇਵਾਦਾਰ ਅਤੇ ਕਾਜ਼ੀ ਆਦਿ ਆਪਣੇ ਘਰਾਂ ਨੂੰ ਚਲੇ ਗਏ ਸਨ। ਬਾਬਾ ਜੀ ਨੇ ਮੱਕਾ ਵਿਚ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਰਾਤ ਦਾ ਤੀਜਾ ਪਹਿਰ ਹੋਇਆ ਤਾਂ ਬਾਬਾ ਜੀ ਨੇ ਮਰਦਾਨਾ ਜੀ ਨੂੰ ਕੀਰਤਨ ਚਾਲੂ ਰੱਖਣ ਲਈ ਕਹਿ ਕੇ ਆਪ ਖ਼ਾਨਾ ਕਾਅਬਾ ਦੀ ਦੀਵਾਰ ਦੇ ਨਾਲ ਪੈਰ ਲਾ ਕੇ ਸੌਂ ਗਏ। ਹੁਣ ਜੀਵਣ ਨਾਂ ਦੇ ਸੇਵਾਦਾਰ ਨੇ ਪਰਿਕਰਮਾ ਵਿਚ ਝਾੜੂ ਦੇਣਾ ਸ਼ੁਰੂ ਕੀਤਾ। ਜਦ ਉਹ ਗੁਰੂ ਜੀ ਦੇ ਕੋਲ ਪੁੱਜਿਆ ਤਾਂ ਗੁਰੂ ਜੀ ਦੇ ਦੋਵੇਂ ਪੈਰ ਖ਼ਾਨਾ ਕਾਅਬਾ ਦੀ ਦੀਵਾਰ ਨਾਲ ਲੱਗੇ ਵੇਖ ਕੇ ਬਾਬਾ ਜੀ ਨੂੰ ਬੁਰਾ ਭਲਾ ਆਖਦਾ ਹੋਇਆ ਬੋਲਿਆ, 'ਓ ਕਾਫ਼ਰ, ਖ਼ੁਦਾ ਦੇ ਘਰ ਵੱਲ ਪੈਰ ਕਰ ਕੇ ਕਿਉਂ ਸੌਂ ਰਹੇ ਹੋ ?' ਬਾਬਾ ਜੀ ਨੇ ਕਿਹਾ ਜਿਸ ਪਾਸੇ ਖ਼ੁਦਾ ਦਾ ਘਰ ਨਹੀਂ ਹੈ, ਮੇਰੇ ਪੈਰ

ਉਸ ਪਾਸੇ ਕਰ ਦਿਓ। ਉਸ ਨੇ ਬੜੀ ਬੇਰਹਿਮੀ ਨਾਲ ਪੈਰ ਘਸੀਟ ਕੇ ਸਿਰ ਕਾਅਬੇ ਵੱਲ ਕਰ ਦਿੱਤਾ ਅਤੇ ਪੈਰ ਦੂਜੇ ਪਾਸੇ। ਫਿਰ ਝਾੜੂ ਦੇਣਾ ਸ਼ੁਰੂ ਕਰ ਦਿੱਤਾ। ਇੰਨੇ ਚਿਰ ਨੂੰ ਫਿਰ ਜਦੋਂ ਬਾਬਾ ਜੀ ਵੱਲ ਵੇਖਿਆ ਤਾਂ ਫਿਰ ਬਾਬਾ ਜੀ ਦੇ ਪੈਰ ਕਾਅਬੇ ਦੀ ਦੀਵਾਰ ਨਾਲ ਵੇਖ ਕੇ ਤਿਲਮਿਲਾਇਆ ਕਿ ਮੈਂ ਤਾਂ ਸਮਝਿਆ ਸੀ ਕਿ ਤੂੰ ਨਾ-ਸਮਝੀ ਕਾਰਨ ਅਜਿਹਾ ਕੀਤਾ ਹੈ ਪਰ ਮੈਨੂੰ ਦੁਖੀ ਕਰਨ ਕਾਰਨ ਵੈਸਾ ਹੀ ਕਰ ਦਿੱਤਾ ਹੈ। ਯਾਦ ਰੱਖ ਵੱਡੇ ਕਾਜ਼ੀ ਨੂੰ ਆਖ ਕੇ ਤੈਨੂੰ ਮਰਵਾ ਦੇਵਾਂਗਾ। ਇਹ ਆਖਦੇ ਹੋਏ ਉਸ ਨੇ ਫਿਰ ਬੜੀ ਬੇਰਹਿਮੀ ਨਾਲ ਪੈਰ ਫੜ ਕੇ ਘਸੀਟਣਾ ਸ਼ੁਰੂ ਕੀਤਾ ਤਾਂ ਕੀ ਵੇਖਦਾ ਹੈ ਕਿ ਜਿੱਧਰ-ਜਿੱਧਰ ਪੈਰ ਜਾ ਰਹੇ ਹਨ, ਮੱਕਾ ਕਾਅਬਾ ਵੀ ਉੱਧਰ-ਉੱਧਰ ਘੁੰਮ ਰਿਹਾ ਹੈ। ਆਪਣੇ ਸ਼ੱਕ ਨੂੰ ਦੂਰ ਕਰਨ ਵਾਸਤੇ ਉਸ ਨੇ ਤਿੰਨ ਵਾਰ ਇਝ ਕੀਤਾ ਤਾਂ ਮੱਕਾ ਕਾਅਬਾ ਨਾਲ-ਨਾਲ ਘੁੰਮਦਾ ਵੇਖ ਕੇ ਉਸ ਨੇ ਬਾਬਾ ਜੀ ਦੇ ਪੈਰ ਪਕੜ ਲਏ ਅਤੇ ਆਪਣੀ ਗੁਸਤਾਖ਼ੀ ਦੀ ਮਾਫ਼ੀ ਮੰਗੀ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਤੁਸੀਂ ਘੁੱਪ ਅੰਧੇਰੇ ਵਿਚ ਗਹਿਰੀ ਨੀਂਦ ਸੌਂ ਰਹੇ ਹੋ। ਆਪ ਲੋਕਾਂ ਨੂੰ ਸਮਝਾਉਣ ਵਾਸਤੇ ਹੀ ਮੈਨੂੰ ਖ਼ੁਦਾ ਨੇ ਇਥੇ ਭੇਜਿਆ ਹੈ। ਖ਼ੁਦਾ ਤਾਂ ਹਰ ਥਾਂ, ਹਰ ਸਮੇਂ ਚਾਰੇ ਪਾਸੇ ਮੌਜੂਦ ਹੈ। ਉਹ ਸਿਰਫ਼ ਕਾਅਬਾ ਵਿਚ ਹੀ ਨਹੀਂ ਹੈ ਅਤੇ ਕਿਹਾ, 'ਤੈਨੂੰ ਕਰਤਾਰ ਚਿੱਤ ਆਵੇ।' ਹੁਣ ਉਹ ਸ਼ਹਿਰ ਦੇ ਪਾਸੇ ਦੌੜਿਆ।

ਤਾਜਦੀਨ ਲਿਖਦੇ ਹਨ ਕਿ ਮੈਂ ਵੀ ਉਸ ਦੇ ਪਿੱਛੇ ਦੌੜਿਆ, ਇਹ ਵੇਖਣ ਲਈ ਕਿ ਇਹ ਕੀ ਕਰਦਾ ਹੈ। ਸ਼ਹਿਰ ਵਿਚ ਪੁੱਜ ਕੇ ਉਹ ਜਾਮਿਆ ਮਸਜਿਦ ਦੇ ਉੱਪਰਲੇ ਮੀਨਾਰ 'ਤੇ ਚੜ੍ਹ ਕੇ, ਲੋਕਾਂ ਨੂੰ ਉੱਚੀ ਆਵਾਜ਼ ਵਿਚ ਜੋ ਕੁਝ ਵੇਖਿਆ ਸੀ, ਦੱਸਿਆ ਕਿ ਜਿਸ ਖ਼ਾਨਾ ਕਾਅਬਾ ਨੂੰ ਹਜ਼ਾਰਾਂ ਸਾਲਾਂ ਤੋਂ ਖ਼ੁਦਾ ਦਾ ਘਰ ਮੰਨਿਆ ਜਾਂਦਾ ਹੈ, ਨੂੰ ਬਾਬਾ ਜੀ ਨੇ

ਝੁਠਲਾ ਦਿੱਤਾ ਹੈ ਅਤੇ ਖ਼ਾਨਾ ਕਾਅਬਾ ਨੇ ਬਾਬਾ ਜੀ ਦਾ ਖ਼ੁਵਾਫ (ਪਰਿਕਰਮਾ) ਕੀਤਾ ਹੈ। ਇਹ ਸੁਣ ਕੇ ਲੋਕ ਭਾਰੀ ਗਿਣਤੀ ਵਿਚ ਇਕੱਠੇ ਹੋ ਗਏ। ਸ਼ਹਿਰ ਦਾ ਸਭ ਤੋਂ ਵੱਡਾ ਕਾਜ਼ੀ ਰੁਕਨਦੀਨ ਵੀ ਆਪਣੇ ਸਾਥੀਆਂ ਨਾਲ ਆ ਗਿਆ। ਪੁੱਛ ਪੜਤਾਲ ਤੋਂ ਬਾਅਦ ਬਾਬਾ ਜੀ ਨੂੰ ਕੁਫ਼ਰ ਦਾ ਫ਼ਤਵਾ ਦੇ ਦਿੱਤਾ। ਸ਼ਰੱਈ ਮੌਲਾਣਿਆਂ ਨੇ ਆਖਿਆ ਭਾਵੇਂ ਉਹ ਗੌਂਸਪਏ ਕੁਤਬ ਹੈ, ਵੱਡੇ ਤੋਂ ਵੱਡਾ ਫ਼ਕੀਰ ਹੈ, ਜੋ ਉਸ ਨੇ ਕਾਅਬਾ ਤੋਂ ਆਪਣਾ ਖ਼ੁਵਾਫ (ਪਰਿਕਰਮਾ) ਕਰਵਾ ਦਿੱਤਾ ਹੈ, ਇਹ ਵੱਡਾ ਕੁਫ਼ਰ ਹੈ। ਇਹ ਫ਼ਤਵਾ ਸੁਣ ਕੇ ਲੋਕ ਬੜੇ ਗੁੱਸੇ ਵਿਚ ਆ ਕੇ ਚਾਕੂ, ਕੁਹਾੜੀਆਂ, ਲਾਠੀਆਂ ਆਦਿ ਲੈ ਕੇ ਬੋਲੇ, 'ਮਾਰ ਦਿਓ, ਕਤਲ ਕਰ ਦਿਓ।'

ਇਹ ਸੁਣਦੇ ਹੀ ਜੀਵਣ ਲੋਕਾਂ ਨੂੰ ਚੀਰਦਾ ਹੋਇਆ ਸਭ ਤੋਂ ਅੱਗੇ ਤੁਰ ਰਹੇ ਕਾਜ਼ੀ ਰੁਕਨਦੀਨ ਨੂੰ ਮਿਲਿਆ ਅਤੇ ਉਸ ਨੂੰ ਆਖਿਆ ਕਿ ਤੁਹਾਡਾ ਦਿੱਤਾ ਹੋਇਆ ਫ਼ਤਵਾ ਠੀਕ ਹੋ ਸਕਦਾ ਹੈ ਪਰ ਦੇਖਣਾ ਉਨ੍ਹਾਂ (ਬਾਬਾ ਜੀ) ਦੀ ਕਿਤੇ ਬੇਇਜ਼ਤੀ ਨਾ ਕਰ ਛੱਡਣਾ, ਉਹ ਆਪ ਖ਼ੁਦਾ ਹਨ। ਇਹ ਸੁਣ ਕੇ ਕਾਜ਼ੀ ਦੇ ਦਿਲ 'ਤੇ ਗਹਿਰਾ ਅਸਰ ਹੋਇਆ। ਉਸ ਸਮੇਂ ਉਨ੍ਹਾਂ ਦੇ ਨਾਲ 'ਤਵਾਰੀਖ਼ ਅਰਬ' ਦੇ ਲੇਖਕ ਖਵਾਜ਼ਾ ਜੈਨਲਬ-ਉ-ਦੀਨ ਵੀ ਸਨ। ਤਾਜਦੀਨ ਜੀ ਲਿਖਦੇ ਹਨ ਕਿ ਰੁਕਨਦੀਨ ਦੇ ਸਾਥੀਆਂ ਨੇ ਉਨ੍ਹਾਂ ਨੂੰ ਇਹ ਸਲਾਹ ਦਿੱਤੀ ਕਿ ਐਸੇ ਫ਼ਕੀਰ ਨੂੰ ਕੋਹਲੂ ਵਿਚ ਪਾ ਕੇ ਕੁਚਲ ਦੇਣਾ ਚਾਹੀਦਾ ਹੈ। ਸਈਦ ਇਬਨੇ ਵਲਿਦ ਕਾਜ਼ੀ ਨੇ ਕਿਹਾ ਕਿ ਸ਼ਰਾ ਦੇ ਅਨੁਸਾਰ ਐਸੇ ਅਦਮੀ ਨੂੰ ਜ਼ਮੀਨ ਵਿਚ ਗੱਡ ਕੇ ਪੱਥਰ ਮਾਰ-ਮਾਰ ਕੇ ਮਾਰ ਦੇਣਾ ਚਾਹੀਦਾ ਹੈ। ਇਕ ਹੋਰ ਕਾਜ਼ੀ ਨੇ ਕਿਹਾ ਕਿ ਇਸ ਨੂੰ ਕੁੱਤਿਆਂ ਤੋਂ ਚੀਰ ਦੇਣਾ ਚਾਹੀਦਾ ਹੈ। ਰਕਨਦੀਨ ਸਾਰਿਆਂ ਦੀ ਸੁਣਦੇ ਰਹੇ ਫਿਰ ਉਹ ਵੀ ਬਾਬਾ

ਜੀ ਨੂੰ ਬੜੀ ਉੱਚੀ ਰੂਹ ਸਮਝ ਚੁੱਕੇ ਸਨ।

ਬਾਬਾ ਜੀ ਤੋਂ ਪਹਿਲਾਂ ਇਕ ਸੌ ਕਦਮ ਤਕ ਸਭ ਦੇ ਪੈਰ ਰੁਕ ਗਏ। ਸਿਰਫ਼ ਕਾਜ਼ੀ ਰੁਕਨਦੀਨ, ਤਾਜਦੀਨ ਅਤੇ ਜੈਨਲਬ-ਉ-ਦੀਨ ਹੀ ਬਾਬਾ ਜੀ ਤਕ ਪੁੱਜ ਸਕੇ। ਬਾਕੀ ਕੋਈ ਵੀ ਅੱਗੇ ਨਾ ਵਧ ਸਕਿਆ ਅਤੇ ਸਾਰਿਆਂ ਨੂੰ ਆਪਣੇ ਹਥਿਆਰਾਂ ਨਾਲ ਵਾਪਸ ਜਾਣਾ ਪਿਆ। ਕਾਜ਼ੀ ਰੁਕਨਦੀਨ ਨੇ ਬਾਬਾ ਜੀ ਨੂੰ ਸਤਿਕਾਰ ਨਾਲ 'ਅਸਲਾਮ-ਵਾਲੇਕੁੰਮ' ਅਰਜ਼ ਕੀਤੀ। ਜਵਾਬ ਵਿਚ ਬਾਬਾ ਜੀ ਨੇ ਕਿਹਾ, 'ਸਤਿ ਸ੍ਰੀ ਅਕਾਲ-ਗੁਰਬਰ ਅਕਾਲ।' ਇਹ ਸੁਣ ਕੇ ਉਹ ਬਹੁਤ ਹੈਰਾਨ ਹੋਇਆ। ਫਿਰ ਕਿਹਾ, 'ਫੱਲਾ ਅੁਲ ਲਾ ਮਜ਼ੱਬਹ ਹੂ' (ਭਾਵ, ਤੁਹਾਡਾ ਮਜ਼ਹਬ ਕੀ ਹੈ ?) ਜਵਾਬ ਵਿਚ ਬਾਬਾ ਜੀ ਨੇ ਕਿਹਾ, 'ਅਬੂਲਾ ਅੁਲਲਾ ਲਾ ਮਜ਼ੱਹਬ ਬਾਹੂ' (ਭਾਵ, ਮੈਂ ਖ਼ੁਦਾ ਦਾ ਬੰਦਾ ਹਾਂ, ਮੇਰਾ ਕੋਈ ਮਜ਼ਹਬ ਨਹੀਂ)। ਰੁਕਨਦੀਨ ਨੇ ਕਿਹਾ ਜੇ ਆਪ ਬੰਦੇ ਹੋ ਤਾਂ ਆਪ ਦਾ ਮਜ਼ਹਬ ਜ਼ਰੂਰ ਹੋਣਾ ਚਾਹੀਦਾ ਹੈ। ਖ਼ੁਦਾ ਨੇ ਬੰਦਿਆਂ ਦੇ ਲਈ ਹੀ ਮਜ਼ਹਬ ਬਣਾਏ ਹਨ। ਸੱਚ ਦੱਸੋ, ਆਪ ਕੌਣ ਹੋ ? ਕਿੱਥੋਂ ਆਏ ਹੋ ? ਇਥੇ ਆਉਣ ਦਾ ਮਕਸਦ ਕੀ ਹੈ ? ਮੈਨੂੰ ਪਤਾ ਚੱਲਿਆ ਹੈ ਕਿ ਆਪ ਨੇ ਮੱਕਾ ਕਾਅਬਾ ਕੋਲੋਂ ਆਪਣਾ ਖੁਵਾਫ (ਪਰਿਕਰਮਾ) ਕਰਵਾਇਆ ਹੈ, ਮਤਲਬ ਆਪ ਨੇ ਜੋ ਵੀ ਕੀਤਾ ਹੈ, ਇਸਲਾਮ ਦੇ ਉਲਟ ਕੀਤਾ ਹੈ। ਇਕ ਲੱਖ ਚੌਵੀ ਹਜ਼ਾਰ (1,24,000) ਇਮਾਮਾਂ ਨੇ ਮੱਕਾ ਕਾਅਬਾ ਨੂੰ ਖ਼ੁਦਾ ਦਾ ਘਰ ਆਖਿਆ ਹੈ ਪਰ ਆਪ ਨੇ ਇਹ ਸਭ ਕੁਝ ਕਿਹਾ ਹੈ, ਕਿਉਂ ? ਇਸਦੇ ਜਵਾਬ ਵਿਚ ਬਾਬਾ ਜੀ ਨੇ ਰਬਾਬ ਵਜਾ ਕੇ ਅਰਬੀ ਭਾਸ਼ਾ ਵਿਚ ਆਪਣੇ ਖ਼ਿਆਲਾਤ ਪੇਸ਼ ਕੀਤੇ, ਜਿਸ ਦੇ ਅਰਥ ਹਨ, "ਐ ਰੁਕਨਦੀਨ ! ਤੂੰ ਮੱਕਾ ਦਾ ਬੜਾ ਕਾਜ਼ੀ ਅਤੇ ਕਾਅਬਾ ਦਾ ਇੰਤਜ਼ਾਮੀਆ ਹੈਂ। ਇਸਲਾਮੀ ਸੰਸਾਰ ਦੇ ਚੰਦ ਹੋ। ਤੁਹਾਡਾ ਫ਼ਤਵਾ ਵੀ ਸਾਰੇ ਇਸਲਾਮੀ ਸੰਸਾਰ ਵਿਚ ਚੱਲਦਾ ਹੈ।

ਠੀਕ ਹੈ, ਪਰ ਅਫ਼ਸੋਸ ਹੈ ਕਿ ਅਸਲੀਅਤ ਅਤੇ ਅਕਲ ਦੀਆਂ ਅੱਖਾਂ ਤੋਂ ਕੋਰੇ ਹੋ। ਆਪ ਦੀ ਇਹ ਇੱਜ਼ਤ ਆਪ ਦੇ ਦੇਸ਼ ਦੇ ਭਰਾਵਾਂ ਸਮੇਤੇ ਮੰਜ਼ਲਾਂ ਤਕ ਨਹੀਂ ਪੁੱਜੇਗੀ। ਕਾਜ਼ੀ ਜੀ, ਆਪ ਦੀ ਇਨਸਾਨੀ ਇਬਾਦਤ ਅਤੇ ਉਨ੍ਹਾਂ ਦੀ ਸਰਪ੍ਰਸਤੀ ਦੋਜ਼ਕ ਦੀ ਅੱਗ ਵਿਚ ਸੜੇਗੀ। ਆਪ ਖ਼ੁਦਾ ਦੇ ਬੰਦੇ ਬਣੋ ਅਤੇ ਉਸ ਦੀ ਬੰਦਗੀ ਕਰੋ, ਜੋ ਤੁਹਾਨੂੰ ਨਿਜ਼ਾਤ ਦੇਵੇਗੀ। ਮੇਰਾ ਇਥੇ ਆਉਣ ਦਾ ਮਕਸਦ ਵੀ ਇਹੋ ਹੈ, ਲਾ-ਸ਼ਰੀਕ ਖ਼ੁਦਾ ਤੋਂ ਇਲਾਵਾ ਕਿਸੇ ਹੋਰ ਨੂੰ ਉਨ੍ਹਾਂ ਦੇ ਮੁਕਾਬਲੇ ਨਾ ਮੰਨਣ ਦਾ ਇਲਮ ਦੇਣਾ ਹੈ। ਤੌਹੀਦ-ਤੌਹੀਦ ਕਹਿਣ ਨਾਲ ਜ਼ਿੰਦਗੀ ਸਫਲ ਨਹੀਂ ਹੋਣੀ। ਕਾਮਯਾਬੀ ਅਮਲ ਕਰਨ ਨਾਲ ਹੀ ਮਿਲਦੀ ਹੈ। ਇਨਸਾਨ ਨੂੰ ਪਹਿਲਾਂ ਆਪਣੇ ਆਪ ਨੂੰ ਪਛਾਨਣਾ ਜ਼ਰੂਰੀ ਹੈ ਅਤੇ ਫਿਰ ਬਾਕੀਆਂ ਨੂੰ ਵੀ ਉਸ ਦੀ ਜਾਣਕਾਰੀ ਦੇਣੀ ਹੈ। ”

'ਤਵਾਰੀਖ਼ ਅਰਬ' ਦੇ ਲਿਖਾਰੀ ਲਿਖਦੇ ਹਨ ਕਿ ਰੁਕਮਦੀਨ ਕਾਜ਼ੀ ਨੇ ਬਾਬਾ ਜੀ ਨੂੰ 360 ਸਵਾਲ ਕੀਤੇ। ਇਹ ਸਵਾਲ ਤੇ ਇਨ੍ਹਾਂ ਦੇ ਜਵਾਬ ਮੇਰੀ ਇਸ ਕਿਤਾਬ ਦੇ 300 ਸਫ਼ਿਆਂ 'ਤੇ ਦਰਜ ਹਨ। ਜਦੋਂ ਸਵਾਲ-ਜਵਾਬ ਹੋਏ, ਮੈਂ ਪੂਰਾ ਸਮਾਂ ਨਾਲ ਰਿਹਾ ਅਤੇ ਨਾਲ-ਨਾਲ ਹੀ ਲਿਖਦਾ ਰਿਹਾ। ਇਨ੍ਹਾਂ ਸਾਰਿਆਂ ਵਿਚੋਂ ਰੁਕਨਦੀ ਨੇ ਆਪਣੀ ਸ਼ਰ੍ਹਾ, ਆਪਣੇ ਨਬੀਆਂ, ਆਪਣੇ ਇਮਾਮਾਂ ਆਦਿ ਦੇ ਨਾਂ ਲੈ-ਲੈ ਕੇ ਆਖਦੇ ਸਨ ਕਿ ਉਨ੍ਹਾਂ ਨੇ ਇਹ ਹੁਕਮ ਦਿੱਤਾ ਹੈ, ਅਹੁ ਹੁਕਮ ਦਿੱਤਾ।

ਬਾਬਾ ਜੀ ਨੇ ਆਖਿਆ ਕਿ ਉਹ ਸਾਰੇ ਖ਼ੁਦਾ ਦੀ ਹਸੀਅਤ ਵਿਚ ਬੋਲਣ ਵਾਲੇ ਉਸ ਦੀ ਬਰਾਬਰੀ ਕਰਨ ਦੇ ਮੁਲਜ਼ਮ ਹਨ ਅਤੇ ਜੋ-ਜੋ ਵੀ ਉਨ੍ਹਾਂ ਨੇ ਹੁਕਮ ਕੀਤੇ ਹਨ, ਕੁਰਾਨ ਸ਼ਰੀਫ਼ ਉਨ੍ਹਾਂ ਨੂੰ ਸ੍ਹੀ ਨਹੀਂ ਮੰਨਦੀ, ਕਿਸੇ ਤਰ੍ਹਾਂ ਵੀ ਉਨ੍ਹਾਂ ਦੇ ਹੁਕਮਾਂ ਨੂੰ ਮੰਨਣ ਦੀ ਇਜਾਜ਼ਤ ਨਹੀਂ ਦਿੰਦੀ। ਇਸ ਲਈ ਆਪ ਦੀ ਇਨਸਾਨੀ ਸਰਪ੍ਰਸਤੀ ਆਪ ਦੀ

ਜ਼ਿੰਦਗੀ ਨੂੰ ਨਜਾਤ (ਗੁਨਾਹ ਦੀ ਮੁਆਫ਼ੀ) ਨਹੀਂ ਦੇ ਸਕਦੀ।

ਰੁਕਨਦੀਨ ਕਾਜ਼ੀ ਨੇ ਮੱਕਾ ਕਾਅਬਾ ਪਹੁੰਚਣ ਉਪਰੰਤ ਗੁਰੂ ਸਾਹਿਬ ਨੂੰ ਤਿੰਨ ਸਵਾਲ ਕੀਤੇ-

**ਪਹਿਲਾ ਸਵਾਲ :**

ਦੀਨ ਵਿਚ ਗਾਣਾ-ਵਜਾਉਣਾ ਹਰਾਮ ਦੱਸਿਆ ਹੈ। ਆਪ ਇੰਜ ਕਿਉਂ ਕਰਦੇ ਹੋ ?

ਗੁਰੂ ਜੀ ਨੇ ਕਿਹਾ ਕੁਰਾਨ ਸ਼ਰੀਫ਼ ਵਿਚ ਇਸ ਦੀ ਕੋਈ ਮਨਾਹਾ ਨਹੀਂ ਹੈ। ਆਪ ਦੇ ਨਬੀ ਖ਼ੁਦ ਗਾਣ-ਵਜਾਉਣ ਦੇ ਸ਼ੌਕੀਨ ਸਨ ਅਤੇ ਐਸੀਆਂ ਮਹਿਫ਼ਲਾਂ ਵਿਚ ਖ਼ੁਸ਼ੀ ਨਾਲ ਜਾਂਦੇ ਸਨ। ਆਪ ਦੀਆਂ ਹਦੀਸਾਂ ਵਿਚ ਲਿਖਿਆ ਹੈ ਕਿ ਇਕ ਵਾਰ ਕੁਰੈਸ਼ ਕਬੀਲੇ (ਅਰਬ ਦਾ ਇਕ ਪ੍ਰਸਿੱਧ ਤੇ ਸਤਿਕਾਰਤ ਕਬੀਲਾ; ਪੈਗ਼ਬਰ ਖ਼ੁਦਾ ਦੇ ਕਬੀਲੇ ਦਾ ਨਾਂ) ਦੀ ਇਕ ਸ਼ਾਦੀ ਵਿਚ ਜਦੋਂ ਮੁਹੰਮਦ ਸਾਹਿਬ ਦਾਅਵਤ (ਖਾਣੇ ਲਈ ਸੱਦਾ) 'ਤੇ ਉੱਥੇ ਪੁੱਜੇ ਤਾਂ ਲੜਕੀਆਂ ਘੜਾ ਵਜਾ ਕੇ ਸ਼ਾਦੀ ਦੇ ਗੀਤ ਗਾ ਰਹੀਆਂ ਸਨ। ਉਨ੍ਹਾਂ ਨੂੰ ਵੇਖ ਕੇ ਉਹ ਐਸੇ ਗੀਤ ਬੰਦ ਕਰ ਕੇ ਧਰਮੀ ਗੀਤ ਗਾਉਣ ਲੱਗੀਆਂ। ਮੁਹੰਮਦ ਸਾਹਿਬ ਨੇ ਉਨ੍ਹਾਂ ਨੂੰ ਕਿਹਾ, ਉਹੀ ਗਾਵੋ ਜੋ ਪਹਿਲਾਂ ਗਾ ਰਹੀਆਂ ਸੋ। ਮੈਨੂੰ ਉਸ ਨਾਲ ਪ੍ਰੇਮ ਹੈ। ਖ਼ੁਦਾ ਆਪ ਨੂੰ ਇੱਜ਼ਤ ਬਖ਼ਸ਼ੇਗਾ।

ਬਾਬਾ ਜੀ ਨੇ ਰੁਕਨਦੀਨ ਨੂੰ ਕਿਹਾ ਕਿ ਸ਼ਾਦੀ ਦੇ ਗਾਣੇ ਸੁਣਨ ਲਈ ਲੜਕੀਆਂ ਲਈ ਖ਼ੁਦਾ ਵਾਸਤੇ ਖ਼ੁਦਾ ਤੋਂ ਉਨ੍ਹਾਂ ਦੀ ਇੱਜ਼ਤ ਦੀ ਦੁਆ ਕਰਦੇ ਹਨ ਅਤੇ ਮੈਂ ਜੋ ਸਿਰਫ਼ ਖ਼ੁਦਾ ਨੂੰ ਹਾਜ਼ਰ-ਨਾਜ਼ਰ ਜਾਣਦਾ ਹੋਇਆ ਉਸ ਦੀ ਸਿਫ਼ਤ-ਸਲਾਹ ਵਿਚ ਗਾਉਂਦਾ ਹਾਂ, ਉਸ ਨੂੰ ਆਪਣੇ ਖ਼ੁਦਾ ਦੀ ਬਰਾਬਰੀ ਕਰਨ ਵਾਲੇ ਉਨ੍ਹਾਂ ਮੁਲਜ਼ਮਾਂ ਦੇ ਕਹਿਣ 'ਤੇ ਹਰਾਮ ਕਹਿ ਰਹੇ ਹੋ, ਇਹ ਕਿੱਥੋਂ ਦਾ ਇਨਸਾਫ਼ ਹੈ। ਆਪ ਆਪਣੇ ਘਰ ਦੀ

ਵਾਕਫ਼ੀਅਤ (ਗਿਆਨ) ਹਾਸਲ ਕਰੋ।

**ਦੂਜਾ ਸਵਾਲ :**

ਦੀਨ ਸਾਨੂੰ ਵਾਲ ਕਟਵਾਉਣ ਦੀ ਇਜਾਜ਼ਤ ਦੇਂਦਾ ਹੈ ਪਰ ਆਪ ਜਟਾ-ਜੂਟ ਕਿਉਂ ਹੋ ?

ਬਾਬਾ ਜੀ ਨੇ ਜਵਾਬ ਵਿਚ ਕਿਹਾ ਕਿ ਜੇਕਰ ਆਪ ਖ਼ੁਦਾ ਦੇ ਮੁਲਜ਼ਮਾਂ ਦੇ ਬਣਾਏ ਹੋਏ ਕਾਨੂੰਨਾਂ 'ਤੇ ਚੱਲੋਗੇ ਤਾਂ ਦੋਜ਼ਕ ਦੀ ਅੱਗ ਵਿਚ ਸੜੋਗੇ। ਕੁਰਾਨ ਸ਼ਰੀਫ਼ ਵਾਲ ਕਟਵਾਉਣ ਦੀ ਇਜਾਜ਼ਤ ਬਿਲਕੁਲ ਨਹੀਂ ਦੇਂਦਾ। ਦੇਖੋ ਸਪਾਰਾ-2 : ਸੂਰਤ ਬੱਕਰ ਰਕੂਅ : 24 ਆਇਤ 196, ਜਿਸ ਦਾ ਭਾਵ ਇਸ ਤਰ੍ਹਾਂ ਹੈ - 'ਖ਼ੁਦਾ ਦੇ ਵੱਲ ਹੱਜ ਕਰਨ ਵਾਲੇ ਮੁਸਲਮਾਨਾਂ ਲਈ ਵਾਲ ਰੱਖਣੇ ਬਹੁਤ ਜ਼ਰੂਰੀ ਹਨ। ਹਰ ਮੁਸਲਮਾਨ ਦੇ ਲਈ ਹੱਜ ਕਰਨਾ ਜ਼ਰੂਰੀ ਹੈ ਤਦ ਹੀ ਉਸ ਦੀ ਜ਼ਿੰਦਗੀ ਕਾਮਯਾਬ ਹੈ। ਜਟਾ-ਜੂਟ ਰਹਿ ਕੇ ਹੱਜ ਦੀਆਂ ਦੂਸਰੀਆਂ ਸ਼ਰਤਾਂ ਨੂੰ ਪੂਰਾ ਕਰੋ। ਯਜ਼ਰਵੇਦ ਵਿਚ ਵੀ ਵਾਲ ਕਟਵਾਉਣ ਦੀ ਸਖ਼ਤ ਮਨਾਹੀ ਹੈ। (ਸੁਰਤੀ 119)

**ਤੀਸਰਾ ਸਵਾਲ :** ਸਾਰੇ ਪੈਗ਼ੰਬਰਾਂ, ਇਮਾਮਾਂ ਨੇ ਖ਼ਾਨਾ ਕਾਅਬਾ ਨੂੰ ਖ਼ੁਦਾ ਦਾ ਘਰ ਦੱਸਿਆ ਹੈ। ਆਪ ਕੀ ਕਹਿੰਦੇ ਹੋ ?

ਬਾਬਾ ਜੀ ਨੇ ਦੱਸਿਆ ਕਿ ਕੁਰਾਨ ਸ਼ਰੀਫ਼ ਇਸ ਨੂੰ ਗ਼ਲਤ ਕਹਿੰਦੇ ਹਨ। ਬਾਬਾ ਜੀ ਨੇ ਅਰਬੀ ਵਿਚ ਕਿਹਾ ਕਿ ਖ਼ੁਦਾਵੰਦ ਕਰੀਮ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਸਾਫ਼ ਕਹਿ ਦਿੱਤਾ ਸੀ ਕਿ ਮੈਂ ਕਿਸੇ ਇਮਾਰਤ ਵਿਚ ਕੈਦ ਨਹੀਂ। ਮੈਂ ਹਰ ਇਨਸਾਨ ਦੀ ਸ਼ਾਹਰਗ ਦੀ ਨਾੜੀ ਤੋਂ ਵੀ ਨਜ਼ਦੀਕ ਹਾਂ। ਇਹ ਜਵਾਬ ਸੁਣ ਕੇ ਸਾਰੇ ਹਾਜ਼ਰੀਨ (ਉੱਥੇ ਮੌਜੂਦ ਲੋਕਾਂ) 'ਤੇ ਗਹਿਰਾ ਅਸਰ ਹੋਇਆ ਅਤੇ ਸਾਰਿਆਂ ਨੇ ਖ਼ੁਸ਼ੀ ਨਾਲ ਉੱਚੀ ਆਵਾਜ਼ ਵਿਚ (ਅਰਬੀ 'ਚ) ਕਿਹਾ, 'ਕੁਰਾਨ ਜਾਣਦੇ ਹਨ,

ਖ਼ਿਦਮਤ ਵਿਚ ਹਾਜ਼ਰ ਹਨ। ਖ਼ੁਦਾ ਆਪ ਦਾ ਭਲਾ ਕਰੇ ਅਤੇ ਨੇਕੀਆਂ ਬਖ਼ਸ਼ੇ।'

ਹੁਣ ਕਾਜ਼ੀ ਰੁਕਨਦੀਨ ਨੇ ਆਪਣੇ ਸਾਥੀਆਂ, ਜੋ ਸ਼ਹਿਰ ਤੋਂ ਤੁਰਨ ਸਮੇਂ ਉਸ ਨੂੰ ਰਸਤੇ ਵਿਚ ਬਾਬਾ ਨਾਨਕ ਜੀ ਨੂੰ ਕਈ ਤਰੀਕਿਆਂ ਨਾਲ ਮਾਰ ਦੇਣ ਦੀ ਸਲਾਹ ਦੇ ਰਹੇ ਸਨ, ਨੂੰ ਮੁਖਾਤਿਬ ਹੋ ਕੇ ਕਿਹਾ ਮੇਰੇ ਨਾਨਕ ਜੀ ਨੂੰ ਸਜਦਾ ਕਰਦਾ ਵੇਖ ਕੇ ਆਪ ਸਭ ਬਹੁਤ ਤਿਲਮਿਲਾਏ ਹੋਵੋਗੇ ਪਰ ਮੇਰੀਆਂ ਅੱਖਾਂ ਨੇ ਚੰਗੀ ਤਰ੍ਹਾਂ ਪਛਾਣ ਕੇ ਹੀ ਸਜਦਾ ਕੀਤਾ ਹੈ। ਉਨ੍ਹਾਂ ਨੇ ਸਾਡੇ ਸ਼ਰਈ (ਇਸਲਾਮ ਦੇ ਕਾਨੂੰਨ ਮੁਤਾਬਿਕ) ਇਮਾਮਾਂ ਅਤੇ ਮੁੱਲਾਂ ਆਦਿ ਦੇ ਬਣਾਏ ਹੋਏ ਕਾਨੂੰਨਾਂ ਨੂੰ ਕੁਰਾਨ ਮਜੀਦ ਦੇ ਹਵਾਲਿਆਂ ਰਾਹੀਂ ਗ਼ਲਤ ਸਾਬਤ ਕਰ ਦਿੱਤਾ ਹੈ। ਉਨ੍ਹਾਂ ਨੇ ਸਾਫ਼ ਕਹਿ ਦਿੱਤਾ ਹੈ ਕਿ ਜੇਕਰ ਆਪ ਲੋਕ ਇਨ੍ਹਾਂ ਦੇ ਬਣਾਏ ਹੋਏ ਕਾਨੂੰਨਾਂ 'ਤੇ ਚੱਲੋਗੇ ਤਾਂ ਦੋਜ਼ਕ ਦੀ ਅੱਗ ਵਿਚ ਸੜੋਗੇ।

ਉਨ੍ਹਾਂ (ਬਾਬਾ ਨਾਨਕ ਜੀ) ਨੇ ਕੁਰਾਨ ਮਜੀਦ ਦੇ ਹਵਾਲੇ ਨਾਲ ਸਾਬਤ ਕਰ ਦਿੱਤਾ ਹੈ ਕਿ ਖ਼ੁਦਾ ਦੇ ਰਾਹ 'ਤੇ ਚੱਲਣ ਵਾਲੇ ਮੁਸਲਮਾਨਾਂ ਨੂੰ ਵਾਲ ਕਟਾਉਣ ਦੀ ਸਖ਼ਤ ਮਨਾਹੀ ਹੈ। ਖ਼ੁਦਾ ਦੀ ਸਿਫ਼ਤ-ਸਲਾਹ ਵਿਚ ਗਾਣ-ਵਜਾਉਣ ਦੀ ਮੁਲਸਮਾਨਾਂ ਨੂੰ ਕੋਈ ਮਨਾਹੀ ਨਹੀਂ ਹੈ ਅਤੇ ਖ਼ੁਦਾ ਦੀ ਹਰ ਥਾਂ ਮੌਜੂਦਗੀ ਨੂੰ ਵੀ ਸਾਬਤ ਕਰ ਦਿੱਤਾ ਹੈ, ਆਪ ਲੋਕ ਵੀ ਸਜਦਾ ਕਰੋ। ਇਹ ਸੁਣ ਕੇ ਸਾਰਿਆਂ ਨੇ ਬਾਬਾ ਜੀ ਨੂੰ ਸਜਦਾ ਕੀਤਾ ਅਤੇ ਬਾਬਾ ਜੀ ਨੂੰ ਬੇਨਤੀ ਕਰ ਕੇ ਉਨ੍ਹਾਂ ਦੇ ਪੈਰ, ਜੋ ਧਰਤੀ ਨੇ ਪਕੜ ਰੱਖੇ ਸਨ, ਆਜ਼ਾਦ ਕਰ ਦਿੱਤੇ।

ਹੁਣ ਗੁਰੂ ਨਾਨਕ ਸਾਹਿਬ ਸਾਰੀ ਰਾਤ ਮੱਕਾ ਵਿਚ ਕੀਰਤਨ ਕਰਦੇ ਰਹੇ। ਸਵੇਰ ਹੋਣ ਤਕ ਬਹੁਤ ਸੰਗਤ ਇਕੱਠੀ ਹੋ ਗਈ। ਤਾਜਦੀਨ ਨੇ ਉਨ੍ਹਾਂ ਦੀ ਗਿਣਤੀ 300 ਲਿਖੀ ਹੈ। ਹਜ਼ੂਰ ਦੇ ਦਰਸ਼ਨ

ਕਰਨ ਵਾਲਿਆਂ ਨੇ ਖਜੂਰਾਂ ਅਤੇ ਊਠਣੀਆਂ ਦਾ ਦੁੱਧ ਹਾਜ਼ਰ ਕੀਤਾ, ਜੋ ਕੀਰਤਨ ਦੀ ਸਮਾਪਤੀ ਤੋਂ ਬਾਅਦ ਸਾਰੇ ਹਾਜ਼ਰੀਨ (ਸੰਗਤ) ਵਿਚ ਵੰਡ ਦਿੱਤਾ ਗਿਆ। ਇਸ ਸੰਗਤ ਵਿਚ ਕਾਜ਼ੀ ਰੁਕਨਦੀਨ ਤੋਂ ਇਲਾਵਾ ਖ਼ਵਾਜ਼ਾ ਜ਼ੈਨਲਬਦੀਨ, ਹਾਜ਼ੀ ਗ਼ੁਲਾਮ ਅਹਿਮਦ (ਕੁਰੈਸ਼ ਕਬੀਲੇ ਦਾ ਸਰਦਾਰ) ਅਤੇ ਇਬਨੇ ਅਸਵੂੱਧ ਤੇ ਬੁੱਧੂ ਕਬੀਲੇ ਦੇ ਵੱਡੇ ਸਰਦਾਰ ਵੀ ਹਾਜ਼ਰ ਸਨ। ਇਨ੍ਹਾਂ ਚਾਰਾਂ ਨੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਵਾਰੀ-ਵਾਰੀ ਉੱਠ ਕੇ ਬਾਬਾ ਜੀ ਦਾ ਗੁਣ-ਗਾਇਨ ਕੀਤਾ।

ਇਸ ਤੋਂ ਬਾਅਦ ਕਾਜ਼ੀ ਰੁਕਨਦੀਨ ਜੀ ਅਤੇ ਸੰਗਤ ਨੇ ਦੁਆ ਕੀਤੀ ਕਿ ਕੋਈ ਅਸੀ ਹਦਾਇਤ (ਫ਼ੁਰਮਾਨ) ਬਖ਼ਸ਼ਿਸ ਕਰੋ, ਜਿਸ ਨੂੰ ਗ੍ਰਹਿਣ ਕਰ ਕੇ ਸੰਸਾਰੀ ਝਮੇਲਿਆਂ ਤੋਂ ਛੁੱਟ ਜਾਈਏ ਅਤੇ ਨਜਾਤ (ਮੁਕਤੀ) ਪਾ ਸਕੀਏ। ਬਾਬਾ ਜੀ ਬੋਲੇ, 'ਕਰਤਾਰ ਚਿੱਤ ਆਵੇ' ਅਤੇ ਹੱਕ ਸੱਚ ਨੂੰ ਅਪਨਾਉਣ ਬਾਰੇ ਅਰਬੀ ਵਿਚ ਇਹ ਸ਼ਬਦ ਉਚਾਰਿਆ :

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥
ਹਕਾ ਕਬੀਰ ਕਰੀਮ ਤੂ ਬੇਐਬ ਪਰਵਰਦਗਾਰ॥
ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥
ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥
(੧) ਰਹਾਉ॥

ਜਨ ਪਿਸਰ ਪਦਰ ਬਿਰਾਦਰਾ ਕਸ ਨੇਸ ਦਸਤੰਗੀਰ॥
ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥ (੨)
ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥
ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥ (੩)
ਬਦ ਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥
ਨਾਨਕ ਬੁਗੋਯਦ ਜਨੁ ਤੁਰਾ ਤੇਰ ਚਾਕਰਾਂ ਪਾ ਖਾਕ ॥ (੪)॥

(ਰਾਗ ਤਿਲੰਗ ਮਹਲਾ ਪਹਿਲਾ, ਘਰ ਪਹਿਲਾ)

ਇਸ ਦੇ ਅਰਥ ਹਨ, ਮੈਂ ਸੱਚ ਕਹਿਦਾਂ ਹਾ ਖ਼ੁਦਾ ਬਹੁਤ ਮਿਹਰਬਾਨ, ਬੇਬਾਕ ਅਤੇ ਪਰਵਰਦਿਗਾਰ ਹਨ। ਤੁਹਾਡੇ ਅੱਗੇ ਇਕ ਦੁਆ ਹੈ ਕਿ ਕ੍ਰਿਪਾ ਕਰ ਕੇ ਚੰਗੀ ਤਰ੍ਹਾਂ ਸੁਣੋ। ਇਹ ਖ਼ੁਦਾ ਜਾਣਦਾ ਹੈ ਕਿ ਸੰਸਾਰ ਫ਼ਾਨੀ ਹੈ ਪਰ ਇਹ ਮਨੁੱਖ ਨਹੀਂ ਜਾਣਦਾ ਕਿ ਮੌਤ ਦਾ ਫ਼ਰਿਸ਼ਤਾ ਉਸ ਨੂੰ ਵਾਲਾਂ ਤੋਂ ਪਕੜ ਬੈਠਾ ਹੈ ਅਤੇ ਜਾਨ ਕੱਢ ਕੇ ਲੈ ਜਾਵੇਗਾ। ਤਦ ਕੋਈ ਵੀ ਪਿਤਾ, ਪੁੱਤਰ, ਔਰਤ, ਭਾਈ ਵਗੈਰਾ ਮਦਦਗਾਰ ਨਹੀਂ ਹੋਵੇਗਾ। ਮੇਰਾ ਦਿਲ ਲੋਭ-ਲਾਲਚ ਅਤੇ ਭੈੜੇ ਖ਼ਿਆਲਾਂ ਨਾਲ ਦਿਨ-ਰਾਤ ਦੱਬਿਆ ਰਹਿੰਦਾ ਹੈ। ਮੇਰੀ ਐਸੀ ਹਾਲਤ ਹੈ ਕਿ ਕਦੀ ਚੰਗਾ ਕੰਮ ਕੀਤਾ ਹੀ ਨਹੀਂ। ਮੇਰੇ ਜਿਹਾ ਬਦਕਿਸਮਤ, ਚੁਗਲਖ਼ੋਰ, ਕਮੀਨਾ, ਸੁਸਤ, ਕਮ-ਅਕਲ ਅਤੇ ਜ਼ਿੱਦੀ ਹੋਰ ਕੋਈ ਨਹੀਂ। ਮੇਰੀ ਇਹੋ ਦੁਆ ਹੈ ਕਿ ਮੈਂ ਮੌਤ ਨੂੰ ਯਾਦ ਰੱਖਦਾ ਹੋਇਆ, ਦਿਨ-ਰਾਤ ਤੇਰੀ ਬੰਦਗੀ ਵਿਚ ਮਸਰੂਫ਼ ਰਹਿੰਦਾ, ਪਵਿੱਤਰ ਜ਼ਿੰਦਗੀ ਗੁਜ਼ਾਰਾਂ। ਮੈਨੂੰ ਆਪਣੀ ਬੰਦਗੀ ਵਾਲੇ ਪਵਿੱਤਰ ਇਨਸਾਨਾਂ ਦੇ ਪੈਰਾਂ ਦੀ ਧੂੜ ਬਖ਼ਸ਼ੋ।

ਹੁਣ ਕਾਜ਼ੀ ਰੁਕਨਦੀਨ ਜੀ ਨੇ ਹਜ਼ੂਰ ਬਾਬਾ ਨਾਨਕ ਜੀ ਕੋਲ ਦੁਆ ਕੀਤੀ ਕਿ ਉਨ੍ਹਾਂ ਨੂੰ ਆਪਣਾ ਮੁਰੀਦ ਬਣਾਉ! ਬਾਬਾ ਜੀ ਨੇ ਆਪਣੇ ਪੈਰ ਦਾ ਸੱਜਾ ਅੰਗੂਠਾ ਅੱਗੇ ਕਰ ਕੇ ਧੋਣ ਲਈ ਆਖਿਆ। ਉਸ ਨੇ ਅੰਗੂਠਾ ਮੂੰਹ ਵਿਚ ਪਾ ਕੇ ਚੂਸ ਲਿਆ। ਫਿਰ ਧੋਣ ਲੱਗਾ ਤਾਂ ਬਾਬਾ ਜੀ ਨੇ ਫ਼ਮਾਇਆ, ਹੁਣ ਧੋਣ ਦੀ ਜ਼ਰੂਰਤ ਨਹੀਂ। ਇੰਨਾ ਆਖਦਿਆਂ ਹੀ ਉਸ (ਰੁਕਨਦੀਨ) ਦੀ ਸਮਾਧੀ ਲੱਗ ਗਈ। ਕਾਫ਼ੀ ਦੇਰ ਬਾਅਦ ਤਾਜਦੀਨ ਨੇ ਬਾਬਾ ਜੀ ਨੂੰ ਉਨ੍ਹਾਂ ਨੂੰ ਸਾਵਧਾਨ ਕਰਨ ਦੀ ਇਜਾਜ਼ਤ ਮੰਗੀ। ਬਾਬਾ ਜੀ ਨੇ ਫ਼ਰਮਾਇਆ, 'ਇਹ ਖ਼ੁਦਾ ਦੇ ਦਰਬਾਰ

ਦੀ ਰੰਗਤ ਵਿਚ ਹੈ, ਇਸ ਨੂੰ ਉਸ ਸਦਾ ਬਹਾਰ ਰੰਗਤ ਤੋਂ ਉਚਾਟ ਨਾ ਕਰੋ।' ਉਸ ਤੋਂ ਕਾਫ਼ੀ ਦੇਰ ਬਾਅਦ, ਉਹ ਆਪ ਹੀ ਸਾਵਧਾਨ ਹੋਏ ਤਾਂ ਗੁਰੂ ਸਾਹਿਬ ਨੇ ਰੁਕਨਦੀਨ ਨੂੰ ਕਿਹਾ ਕਿ ਇਸ ਸਮੇਂ ਜੋ ਕੁਝ ਵੀ ਵੇਖਿਆ ਹੈ ਆਪਣੇ ਮੁਲਕ ਦੇ ਲੋਕਾਂ ਨੂੰ ਦੱਸੋ ਅਤੇ ਸਿੱਖਿਆ ਦੇਣ ਦੀ ਕੋਸ਼ਿਸ਼ ਕਰਨਾ ਪਰ ਗਰੂਰ (ਹੰਕਾਰ) ਵਿਚ ਨਹੀਂ ਆਉਣਾ। ਅਜਰ (ਨੇਕ ਕੰਮ ਦਾ ਫਲ਼) ਨੂੰ ਸਾਂਭਣਾ ਹੈ।

ਇਸ ਸਾਰੀ ਕਹਾਣੀ ਨੂੰ ਜ਼ੈਨਲਾਬਦੀਨ ਨੇ ਆਪਣੀ ਕਿਤਾਬ 'ਤਵਾਰੀਖ ਅਰਬ' ਦੇ 300 ਸਫ਼ਿਆਂ ਵਿਚ ਦਰਜ ਕੀਤਾ ਹੈ। ਬਾਬਾ ਜੀ ਨੇ ਉਨ੍ਹਾਂ ਨੂੰ ਇਹ ਵੀ ਆਖਿਆ ਕਿ ਖ਼ੁਦਾ ਹਰ ਸਮੇਂ ਤੁਹਾਡੀ ਮਦਦ ਵਿਚ ਹਾਜ਼ਰ ਰਹੇਗਾ।

ਹੁਣ ਸਾਰੇ ਮੱਕਾ ਵਿਚ ਇਹ ਖ਼ਬਰ ਫ਼ੈਲ ਗਈ ਕਿ ਕਾਜ਼ੀ ਰੁਕਨਦੀਨ ਨੇ ਗੁਰੂ ਨਾਨਕ ਸਾਹਿਬ ਨੂੰ ਆਪਣਾ ਮੁਰਸ਼ਿਦ (ਗੁਰੂ) ਮੰਨ ਕੇ ਉਨ੍ਹਾਂ ਕੋਲੋਂ ਸ਼ਬਦ ਹਾਸਲ ਕਰ ਲਿਆ ਹੈ। ਇਸਲਾਮ ਨੂੰ ਅਤੇ ਸਾਰੇ ਸ਼ਰੀਏ ਕਾਨੂੰਨ ਛੱਡ ਕੇ ਕੋਹੀ-ਉਮਰਾ (ਇਕ ਪਹਾੜ ਦਾ ਨਾਂ) ਦੀਆਂ ਕੰਦਰਾਂ ਵਿਚ ਬੈਠ ਕੇ ਕੁਫ਼ਰ ਦਾ ਕਲਮਾ ਪੜ੍ਹ ਰਿਹਾ ਹੈ। ਘਰ-ਬਾਰ ਸਾਰਾ ਛੱਡ ਦਿੱਤਾ ਹੈ।

ਹੁਣ ਬਾਬਾ ਨਾਨਕ ਜੀ ਨੇ ਇਥੋਂ ਮਦੀਨੇ ਜਾਣ ਦੀ ਤਿਆਰੀ ਕਰ ਲਈ ਅਤੇ ਰੁਕਨਦੀਨ ਕਾਜ਼ੀ ਦੀ ਅਤੇ ਉਹ ਸਾਰੇ, ਜੋ ਬਾਬਾ ਜੀ ਨੂੰ ਆਪਣਾ ਸਾਰਾ ਕੁਝ ਮੰਨ ਚੁੱਕੇ ਸਨ, ਇਕੱਠੇ ਹੋਏ ਅਤੇ ਆਪ ਜੀ ਦੇ ਜਾਣ ਦਾ ਸਾਰਿਆਂ ਨੇ ਸਦਮਾ ਜ਼ਾਹਿਰ ਕੀਤਾ ਤਾਂ ਬਾਬਾ ਜੀ ਨੇ ਫ਼ਰਮਾਇਆ ਕਿ ਖ਼ੁਦਾਵੰਦ ਕਰੀਮ ਨੇ ਜੋ ਹੁਕਮ ਕੀਤਾ ਸੀ, ਉਸ ਦੇ ਹੁਕਮ ਦੀ ਤਾਮੀਲ ਫ਼ਰਮਾਣ ਲਈ ਉੱਥੇ ਜਾਣਾ ਹੀ ਹੈ। ਇਸ 'ਤੇ ਉਨ੍ਹਾਂ ਨੇ ਬਾਬਾ ਜੀ ਨੂੰ ਇਕ ਰੇਸ਼ਮੀ ਚੋਗਾ (ਚੋਲਾ) ਪੇਸ਼ ਕੀਤਾ, ਜਿਸ 'ਤੇ

ਕਰਾਨ ਸ਼ਰੀਫ਼ ਦੀਆਂ ਕੁਝ ਆਇਤਾਂ ਲਿਖੀਆਂ ਸਨ ਅਤੇ ਗੁਰੂ ਜੀ ਦੀ ਸਿਫ਼ਤ-ਸਲਾਹ ਲਿਖੀ ਸੀ। ਬਾਬਾ ਜੀ ਨੂੰ ਕੋਈ ਨਿਸ਼ਾਨੀ ਦੇਣ ਲਈ ਕਿਹਾ ਤਾਂ ਬਾਬਾ ਜੀ ਨੇ ਆਪਣੇ ਪੈਰਾਂ ਦੀ ਇਕ ਖੜਾਂਵ ਦੇ ਦਿੱਤੀ ਅਤੇ ਆਪਣੇ ਹੱਥ ਵਿਚ ਫੜਿਆ ਹੋਇਆ ਆਸਾ (ਸੋਟੀ) ਵੀ ਦੇ ਦਿੱਤੀ ਅਤੇ ਤਾਜਦੀਨ ਮੁਤਾਬਿਕ ਅਰਬੀ ਵਿਚ ਫ਼ਰਮਾਨ ਕੀਤਾ, 'ਇਹ ਹੈ ਕਿ ਇਸ 'ਆਸਾ' ਨੂੰ ਖ਼ੁਦਾ ਦੀ ਬਖ਼ਸ਼ਿਸ਼ ਸਮਝਣਾ। ਇਸ ਦੇ ਅੰਦਰ ਖ਼ੁਦਾ ਦੇ ਦਰਸ਼ਨ ਹਨ।' ਨਾਨਕਪੰਥੀ ਇਸ ਨੂੰ ਨਜਾਤ ਦੇਣ ਵਾਲਾ ਸਮਝਦੇ ਹਨ। ਇਹ 'ਆਸਾ' ਮੱਕਾ ਸ਼ਹਿਰ ਦੇ ਅੰਦਰ ਗੁੰਬਦਨੁਮਾ ਜੋ ਗੁਰੂ ਦਰਬਾਰ ਬਣਿਆ ਹੈ, ਉਸ ਵਿਚ ਰੱਖਿਆ ਹੋਇਆ ਹੈ ਅਤੇ ਲੋਕਾਂ ਨੂੰ ਇਸ ਦੇ ਦਰਸ਼ਨ ਕਰਵਾਏ ਜਾਂਦੇ ਹਨ।

ਮੱਕਾ ਦੇ ਨੇੜੇ 'ਉੱਮਰਾ' ਨਾਂ ਦਾ ਸ਼ਹਿਰ ਹੈ। ਇਥੋਂ ਦੇ ਇਮਾਮ ਜ਼ਫ਼ਰ ਦੇ ਪੁੱਤਰ ਇਮਾਮ ਗ਼ੁਲਾਮ ਕਾਦਰ ਨੇ ਬਾਬਾ ਜੀ ਨੂੰ ਬੜੇ ਸਵਾਲ ਕੀਤੇ, ਜਿਨ੍ਹਾਂ ਦੇ ਜਵਾਬ ਸੁਣ ਕੇ ਉਸ ਨੂੰ ਦਿਲ ਦਾ ਸਕੂਨ ਮਿਲਿਆ ਅਤੇ ਖ਼ੁਸ਼ ਹੋ ਕੇ ਉਸ ਨੇ ਬਾਬਾ ਜੀ ਦੇ ਮੁਰੀਦਾਂ ਨੂੰ ਬਾਬਾ ਜੀ ਵੱਲੋਂ ਦੱਸੇ ਰਾਹ 'ਤੇ ਚੱਲਦੇ ਹੋਏ ਬੰਦਗੀ ਕਰਨ ਲਈ, ਆਪਣੀ ਬਜ਼ੁਰਗਾਂ ਦੀ ਯਾਦ ਵਿਚ ਬਣੀ ਮਸੀਤ, ਜਿਸ ਵਿਚ ਸ਼ਹਿਰ ਦੇ ਲੋਕ ਨਮਾਜ਼ ਪੜ੍ਹਦੇ ਸਨ, ਹਾਜ਼ਰ ਕਰ ਦਿੱਤੀ। ਇਸ ਤਰ੍ਹਾਂ ਸ਼ਹਿਰ ਵਾਲਿਆਂ ਨੂੰ ਹੋਰ ਮਸੀਤ ਬਣਾਉਣੀ ਪਈ। ਹੁਣ ਇਸ ਮਸੀਤ ਵਿਚ ਬਾਬਾ ਨਾਨਕ ਸਾਹਿਬ ਦੇ ਕਲਾਮ ਦੀ ਬੰਦਗੀ ਹੋਣ ਲੱਗੀ। ਇਸ ਮਸੀਤ ਦਾ ਨਾਂ 'ਵਲੀ-ਹਿੰਦ ਮਸੀਤ' ਰੱਖਿਆ ਗਿਆ ਹੈ, ਜੋ ਹੁਣ ਵੀ ਇਸੇ ਨਾਂ ਨਾਲ ਮਸ਼ਹੂਰ ਹੈ।

ਮੱਕਾ ਦੇ ਮਗ਼ਰਿਬ (ਪੱਛਮ) ਵਿਚ ਤਿੰਨ ਹੁਜਰੇ (ਕੋਠੜੀਆਂ) ਹਨ। ਇਕ ਸੁਲਤਾਨ ਬਾਹੂ, ਦੂਜਾ ਬਾਬਾ ਸ਼ੇਖ਼ ਫ਼ਰੀਦ ਜੀ ਅਤੇ ਤੀਜਾ ਬਾਬਾ ਨਾਨਕ ਫ਼ਕੀਰ ਦੇ ਨਾਂ ਦੇ ਹਨ। ਮੁਸ਼ਤਾਕ ਹੁਸੈਨ (ਸਈਦ

ਪ੍ਰਿਥੀਪਾਲ ਸਿੰਘ) ਨੇ ਸੰਗਤਾਂ ਨੂੰ ਦੱਸਿਆ ਕਿ ਮੱਕਾ ਰਹਿਣ ਸਮੇਂ ਉਨ੍ਹਾਂ ਨੇ ਇਸ ਮਸੀਤ ਅਤੇ ਸ਼ਹਿਰ ਵਿਚ ਉਸ ਗੁਰੂ ਦਰਬਾਰ ਦੇ ਦਰਸ਼ਨ ਕੀਤੇ ਹਨ, ਜਿਸ ਵਿਚ ਬਾਬਾ ਜੀ ਦੇ 'ਆਸਾ' (ਸੋਟੀ) ਦੇ ਦਰਸ਼ਨ ਕਰਵਾਏ ਜਾਂਦੇ ਹਨ। ਬਾਬਾ ਜੀ ਦੇ ਮੱਕਾ ਤੋਂ ਅਲਵਿਦਾ ਹੋਣ ਦੇ ਕੁਝ ਸਮੇਂ ਬਾਅਦ ਅਮੀਰ ਮੱਕਾ ਨੇ ਕਾਜ਼ੀ ਰੁਕਨਦੀਨ 'ਤੇ ਕਾਫ਼ਰ ਹੋਣ ਦਾ ਫ਼ਤਵਾ ਲਾਇਆ ਅਤੇ ਅਜਿਹੇ ਫ਼ਤਵੇ ਸੁਣਾਏ :

- ਉਹ ਆਪ ਕਾਫ਼ਰ ਹੈ ਅਤੇ ਉਸ ਦਾ ਮੁਰਸ਼ਿਦ ਨਾਨਕ ਫ਼ਕੀਰ ਵੀ ਕਾਫ਼ਰ ਹੈ।
- ਤੀਹ ਕੋੜੇ ਮਾਰਨੇ ਅਤੇ ਯਾਰਾਂ ਦਿਨ ਕੋਠੀ-ਬੰਦ।
- ਇਸ ਦੇ ਕੁਵੈਸ਼ ਕਬੀਲੇ ਨੂੰ ਦੇਸ਼ ਛੱਡਣ ਦੀ ਸਜ਼ਾ। (ਇਹ ਲੋਕ ਹੁਣ ਤਹਿਰਾ ਅਤੇ ਅਫ਼ਗਾਨਿਸਤਾਨ ਦੀਆਂ ਪਹਾੜੀਆਂ ਵਿਚ ਰਹਿੰਦੇ ਹਨ।
- ਸਾਰੀ ਜਾਇਦਾਦ ਜ਼ਬਤ ਕੀਤੀ ਜਾਵੇ।
- ਮੂੰਹ ਕਾਲਾ ਕਰ ਕੇ ਮੱਕਾ ਸ਼ਹਿਰ ਵਿਚ ਫੇਰਿਆ ਜਾਵੇ।
- ਉਲਟਾ ਟੰਗਿਆ ਜਾਵੇ।
- ਰੇਤ ਵਿਚ ਗਲ਼ੇ ਤਕ ਦੱਬ ਕੇ ਸੰਗਸਾਰ ਕੀਤਾ ਜਾਵੇ। (ਪੱਥਰ ਮਾਰ-ਮਾਰ ਕੇ ਮਾਰ ਦੇਣਾ)

ਇਹ ਸਜ਼ਾਵਾਂ ਕਾਜ਼ੀ ਰੁਕਨਦੀਨ ਨੂੰ ਪਹਾੜ ਦੀ ਗੁਫ਼ਾ, ਜਿਸ ਵਿਚ ਉਹ ਬੈਠ ਕੇ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਨੂੰ ਪੜ੍ਹ ਕੇ ਇਬਾਦਤ ਕਰ ਰਿਹਾ ਸੀ, ਕੱਢ ਕੇ ਸੁਣਾਈਆਂ ਗਈਆਂ। ਪਰ ਉਹ ਗੁਰੂ ਜੀ ਦੇ ਸ਼ਬਦਾਂ ਦੀ ਮਸਤੀ ਵਿਚ ਸਨ। ਉਨ੍ਹਾਂ ਨੂੰ ਇਨ੍ਹਾਂ ਸਜ਼ਾਵਾਂ ਦਾ ਰੱਤੀ ਭਰ ਵੀ ਅਸਰ ਨਾ ਹੋਇਆ। ਜੂਨ ਮਹੀਨੇ ਦੀ ਗਰਮੀ ਵਿਚ ਸਾਰੀਆਂ ਸਜ਼ਾਵਾਂ ਹੱਸਦੇ-ਹੱਸਦੇ ਭੁਗਤ ਲਈਆਂ ਅਤੇ 22ਵੇਂ ਦਿਨ ਸੰਗਸਾਰ

ਕਰਨ ਲਈ ਸ਼ਹਿਰ ਦੇ ਬਾਹਰ ਜੂਨ ਮਹੀਨੇ ਤਪਦੀ ਹੋਈ ਰੇਤ ਵਿਚ ਗੱਡਣ ਲਈ ਜਦੋਂ ਜਾ ਰਹੇ ਸਨ ਤਾਂ ਉਨ੍ਹਾਂ ਦੇ ਰੋਮ-ਰੋਮ ਵਿਚੋਂ 'ਸਤਿ ਕਰਤਾਰ, ਸਤਿ ਕਰਤਾਰ' ਦੀਆਂ ਆਵਾਜ਼ਾਂ ਆ ਰਹੀਆਂ ਸਨ। ਗਲ਼ੇ ਤਕ ਜਦੋਂ ਰੇਤ ਵਿਚ ਉਨ੍ਹਾਂ ਨੂੰ ਗੱਡਿਆ ਗਿਆ ਤੇ ਆਖ਼ਰੀ ਬਿਆਨ ਦੇਣ ਲਈ ਆਖਿਆ ਗਿਆ। ਕਲਮ ਦਵਾਤ ਮੰਗਵਾਈ ਗਈ। ਕਾਜ਼ੀ ਰੁਕਨਦੀਨ ਜੀ ਦੀਆਂ ਅੱਖਾਂ ਬਾਬਾ ਜੀ ਦੇ ਸ਼ਬਦਾਂ ਦੀ ਮਸਤੀ ਵਿਚ ਬੰਦ ਸਨ।

ਕਾਜ਼ੀਆਂ ਨੇ ਉਸ ਨੂੰ ਉੱਚੀ ਆਵਾਜ਼ ਵਿਚ, ਨਜ਼ਦੀਕ ਜਾ ਕੇ ਆਖਿਆ, 'ਰੁਕ਼ਨਦੀਨ ਹੁਣ ਤੇਰਾ ਆਖ਼ਰੀ ਸਮਾਂ ਆ ਗਿਆ ਹੈ। ਆਪਣੇ ਆਖ਼ਰੀ ਬਿਆਨ ਲਿਖਵਾ ਦੇ।' ਇਹ ਸੁਣਦੇ ਹੀ ਰੁਕਨਦੀਨ ਦੀਆਂ ਅੱਖਾਂ ਖੁੱਲ੍ਹ ਗਈਆਂ। ਮੱਥੇ 'ਤੇ ਜਲਾਲ ਹੀ ਜਲਾਲ ਸੀ। ਹੁਣ ਉਸ ਨੂੰ ਗੁਰੂ ਜੀ ਦਾ ਉਹ ਹੁਕਮ ਯਾਦ ਆਇਆ, ਜੋ ਬਾਬਾ ਜੀ ਦਾ ਅੰਗੂਠਾ ਚੂਸਣ ਤੋਂ ਬਾਅਦ ਉਨ੍ਹਾਂ ਨੂੰ ਮਿਲਿਆ ਸੀ ਕਿ ਜੋ ਕੁਝ ਉਸ ਸਮੇਂ ਵੇਖਿਆ ਹੈ, ਉਸ ਨੂੰ ਆਪਣੇ ਲੋਕਾਂ ਨੂੰ ਦੱਸਣਾ। ਉਸ ਸਮੇਂ ਤਕਰੀਬਨ ਸਾਰਾ ਸ਼ਹਿਰ ਹੀ ਇਕੱਠਾ ਹੋਇਆ ਸੀ। ਬਹੁਤ ਸਾਰੇ ਲੋਕ ਗੁਰੂ ਜੀ 'ਤੇ ਇਮਾਨ ਰੱਖਣ ਵਾਲੇ ਰੁਕਨਦੀਨ ਨੂੰ ਮਾਰਨ ਲਈ ਆਪਣੀਆਂ ਝੋਲੀਆਂ ਵਿਚ ਪੱਥਰ ਭਰ ਕੇ ਲਿਆਏ ਸਨ।

ਰੁਕਨਦੀਨ ਜੀ ਨੇ ਸੋਚਿਆ ਹੁਣ ਜਦਕਿ ਸਾਰਾ ਸ਼ਹਿਰ ਹੀ ਇਕੱਠਾ ਹੈ ਤਾਂ ਲੋਕਾਂ ਨੂੰ ਬਾਬਾ ਜੀ ਦੇ ਹੁਕਮ ਤੋਂ ਜਾਣੂ ਕਰਵਾਉਣ ਦਾ ਚੰਗਾ ਸਮਾਂ ਹੈ। ਰੁਕਨਦੀਨ ਨੇ ਅਰਬੀ ਵਿਚ ਆਖ਼ਰੀ ਬਿਆਨ ਇਸ ਤਰ੍ਹਾਂ ਦਿੱਤਾ, "ਮੇਰਾ ਖ਼ੁਦਾ, ਮੇਰਾ ਦੀਨ ਇਮਾਨ ਹਜ਼ਰਤ ਗੁਰੂ ਨਾਨਕ ਹੀ ਹੈ ਜੋ ਸਭ ਤੋਂ ਵੱਡੀ ਕਿਤਾਬ ਅਤੇ ਕਲਾਮ ਦਾ ਮਾਲਕ ਹੈ। ਬਿਨਾਂ ਸ਼ੱਕ ਮੈਂ ਉਸ ਨਾਨਕ ਨੂੰ ਹੀ ਮੰਨਣ ਵਾਲਾ ਹਾਂ। ਤੁਹਾਨੂੰ ਹੀ ਨਹੀਂ, ਸਾਰੀ

ਦੁਨੀਆ ਨੂੰ ਆਖਦਾ ਹਾਂ ਕਿ ਜੇ ਤੁਸੀਂ ਵੀ ਪੂਰੀ ਨਜਾਤ ਚਾਹੁੰਦੇ ਹੋ ਤਾਂ ਗੁਰੂ ਨਾਨਕ ਸਾਹਿਬ ਉੱਤੇ ਆਪਣਾ ਇਮਾਨ ਕਾਇਮ ਕਰੋ, ਜੋ ਇਸ ਤਰ੍ਹਾਂ ਕਰੇਗਾ, ਉਹ ਬਹਿਸ਼ਤ ਜਾਵੇਗਾ।"

ਇਹ ਕਹਿੰਦੇ ਹੀ ਉਨ੍ਹਾਂ ਦੀ ਗਰਦਨ ਡਿੱਗ ਪਈ ਅਤੇ ਦੇਹਾਂਤ ਹੋ ਗਿਆ। ਜੋ ਲੋਕ ਪੱਥਰਾਂ ਦੀਆਂ ਝੋਲੀਆਂ ਭਰ ਕੇ ਲਿਆਏ ਸਨ, ਉਹ ਪੱਥਰ ਉਨ੍ਹਾਂ ਦੇ ਪੈਰਾਂ ਵਿਚ ਡਿੱਗ ਪਏ। ਇਹ ਦੇਖ ਕੇ ਅਤੇ ਰੁਕਨਦੀਨ ਦਾ ਬਿਆਨ ਸੁਣ ਕੇ ਬਹੁਤੇ ਲੋਕ ਗੁਰੂ ਨਾਨਕ ਜੀ 'ਤੇ ਇਮਾਨ ਲੈ ਆਏ। ਬੁੱਧੂ ਕਬੀਲੇ ਦੇ ਲੋਕ, ਜੋ ਬਹੁਤ ਸ਼ੇਰ-ਦਿਲ ਹਨ, ਪੱਕੇ ਗੁਰੂ ਦੇ ਸਿੱਖ ਬਣ ਗਏ, ਜੋ ਅੱਜ ਵੀ ਮੱਕਾ ਸ਼ਹਿਰ ਅਤੇ ਬਹਿਤੁਲ-ਮੁੱਕਦਿਸ ਸ਼ਹਿਰ ਵਿਚ ਰਹਿੰਦੇ ਹਨ।

ਜ਼ੈਨਲਬਦੀਨ ਆਪਣੀ ਕਿਤਾਬ 'ਤਵਾਰੀਖ਼ ਅਰਬ' ਵਿਚ ਲਿਖਦੇ ਹਨ ਕਿ ਉਸ ਸਮੇਂ ਹਾਜ਼ਰੀਨ ਵਿਚੋਂ ਘੱਟ ਤੋਂ ਘੱਟ 50 ਫ਼ੀਸਦੀ ਲੋਕ ਗੁਰੂ ਨਾਨਕ ਸਾਹਿਬ 'ਤੇ ਇਮਾਨ ਲੈ ਆਏ ਸਨ।

ਅਰਬ ਵਿਚ ਵੱਖ-ਵੱਖ ਪੜਾਵਾਂ ਤੋਂ ਹੁੰਦੇ ਹੋਏ ਬਾਬਾ ਨਾਨਕ ਜੀ ਮਦੀਨਾ ਸ਼ਹਿਰ ਪੁੱਜੇ। ਹਜ਼ਰਤ ਮੁਹੰਮਦ ਸਾਹਿਬ ਨੇ ਇਸ ਸ਼ਹਿਰ ਵਿਚ ਰਹਿੰਦੇ ਹੋਏ ਆਪਣਾ ਆਖ਼ਰੀ ਸਾਹ ਲਿਆ ਸੀ। ਹਜ਼ਰਤ ਮੁਹੰਮਦ ਸਾਹਿਬ ਨਾਲ ਸਬੰਧਤ ਹੋਣ ਕਾਰਨ ਇਸਲਾਮ ਧਰਮ ਵਿਚ ਇਸ ਅਸਥਾਨ ਪ੍ਰਤੀ ਵੱਡੀ ਆਸਥਾ ਹੈ।

**ਮਦੀਨਾ ਸ਼ਹਿਰ ਦੀ ਜ਼ਿਆਰਤ**

ਮਦੀਨਾ ਵਿਖੇ ਪਹੁੰਚਣ ਉਪਰਤ ਗੁਰੂ ਨਾਨਕ ਜੀ ਨੇ ਇੱਥੇ ਮੁਹੰਮਦ ਸਾਹਿਬ ਦੇ ਮਜ਼ਾਰ ਦੇ ਚਬੂਤਰੇ 'ਤੇ ਬਹਿ ਕੇ ਅਰਬੀ ਵਿਚ ਫ਼ਰਮਾਇਆ, 'ਨੌਂ ਕੁੰਡ ਸੱਤ ਦੀਪ ਚੌਦਾਂ ਤਬਕ ਤਿੰਨ ਗੁਣਾਂ ਵਾਲੇ ਹਨ। ਹਿੰਦੂ ਮਜ਼ਹਬ (ਚਾਰ ਵੇਦ) ਇਨ੍ਹਾਂ ਸਾਰਿਆਂ ਨੇ ਜੀਵ ਦੀ ਜ਼ਿੰਦਗੀ

ਨੂੰ ਚਾਰ ਹਿੱਸਿਆਂ ਵਿਚ ਵੰਡਿਆ ਹੈ। ਖ਼ੁਦਾ ਵਾਹਿਦ (ਇਕ) ਹੈ, ਜੋ ਲਾ-ਸ਼ਰੀਕ, ਲਾਸਾਨੀ ਹੈ।'

ਜਦੋਂ ਲੋਕਾਂ ਨੇ ਕੀਰਤਨ ਦੀ ਆਵਾਜ਼ ਸੁਣੀ, ਉਹ ਵੀ ਮੁਹੰਮਦ ਸਾਹਿਬ ਦੇ ਮਜ਼ਾਰ 'ਤੇ ਪੁੱਜੇ ਤਾਂ ਉਨ੍ਹਾਂ ਦਾ ਖ਼ੂਨ ਗੁੱਸੇ ਨਾਲ ਖੌਲਣ ਲੱਗ ਪਿਆ। ਉਹ ਪੱਥਰ, ਲਾਠੀਆਂ, ਛੁਰੀਆਂ ਲੈ ਕੇ ਗੁਰੂ ਸਾਹਿਬ ਨੂੰ ਮਾਰਨ ਲਈ ਦੌੜੇ। ਜਿਵੇਂ ਹੀ ਮਾਰਨ ਲਈ ਹੱਥ ਉੱਪਰ ਕੀਤੇ ਤਾਂ ਉਨ੍ਹਾਂ ਦੇ ਹੱਥ ਉੱਥੇ ਹੀ ਖੜ੍ਹੇ ਰਹਿ ਗਏ। ਜਦੋਂ ਹਜ਼ਰਤ ਮੁਹੰਮਦ ਸਾਹਿਬ ਦੇ ਦਾਮਾਦ ਦੇ ਖ਼ਾਨਦਾਨ ਵਿਚੋਂ ਖ਼ਲੀਫ਼ਾ ਕਹਿਣ ਵਾਲਿਆਂ ਨੇ ਸੁਣਿਆ ਤਾਂ ਉਹ ਵੀ ਭਾਰੀ ਕਰਾਮਾਤ ਸੁਣ ਕੇ ਡਰੇ ਹੋਏ ਆਪਣੇ ਸਾਥੀ ਕਾਜ਼ੀਆਂ, ਮੁਲਾਣਿਆਂ ਦੇ ਨਾਲ ਆਏ ਅਤੇ ਕੰਨਾਂ ਵਿਚ ਉਂਗਲੀਆਂ ਲੈ ਲਈਆਂ ਤਾਂ ਕਿ ਕੀਰਤਨ ਦੀ ਆਵਾਜ਼ ਕੰਨਾਂ ਵਿਚ ਨਾ ਪੁੱਜੇ। ਹੁਣ ਉਨ੍ਹਾਂ ਦੀਆਂ ਉਂਗਲਾਂ ਹੀ ਕੰਨਾਂ ਵਿਚ ਚਿਪਕ ਗਈਆਂ ਸਨ। ਇਸਲਾਮ ਦੇ ਚਾਰਾਂ ਫ਼ਿਰਕਿਆਂ ਦੇ ਚਾਰ ਇਮਾਮ : ਜ਼ਾਫ਼ਰ ਸਾਹਿਬ, ਇਮਾਮ ਸ਼ਾਫ਼ੀ, ਕਮਾਲ ਦੀਨ ਅਤੇ ਜਮਾਲ ਦੀਨ ਵੀ ਇਹ ਤਾਕਤ ਵੇਖ ਕੇ ਹੈਰਾਨ ਰਹਿ ਗਏ। ਇਮਾਮ ਜ਼ਾਫ਼ਰ ਨੇ ਗੁਰੂ ਜੀ ਦੇ ਕੋਲ ਬਹਿ ਕੇ ਪਿਆਰ ਨਾਲ ਕੀਰਤਨ ਸੁਣਿਆ। ਕੀਰਤਨ ਸਮਾਪਤ ਹੋਣ ਤੋਂ ਬਾਅਦ ਉਸ ਨੇ ਬੜੇ ਸਲੀਕੇ ਅਤੇ ਖਲੂਸ ਨਾਲ ਬੇਨੰਤੀ ਕੀਤੀ ਕਿ ਇਨ੍ਹਾਂ ਲੋਕਾਂ ਨੇ ਭਾਰੀ ਗੁਸਤਾਖ਼ੀ ਕੀਤੀ ਹੈ। ਇਨ੍ਹਾਂ 'ਤੇ ਨਜ਼ਰੇ-ਇਨਾਇਤ ਕਰ ਕੇ ਬੰਦ-ਖਲਾਸੀ ਫ਼ਰਮਾਉ। ਰਹਿਮ ਦਿਲ ਗੁਰੂ ਜੀ ਨੇ ਮਾਫ਼ੀ ਬਖ਼ਸ਼ੀ ਤੇ ਸਾਰੇ ਆਮ ਹਾਲਤ ਵਿਚ ਹੋ ਗਏ। ਉਸ ਸਮੇਂ ਬਾਦਸ਼ਾਹ ਸਮੇਤ ਸਾਰਿਆਂ ਨੇ ਸਜਦਾ ਕੀਤਾ ਅਤੇ ਆਪ (ਬਾਬਾ ਨਾਨਕ ਜੀ) ਨੂੰ ਮਦੀਨੇ ਵਿਚ ਆਖ਼ਰੀ ਨਬਾ ਤਸਲੀਮ ਕੀਤਾ ਤਾਂ ਆਪ ਦੀ ਪੈਗੰਬਰਾਂ ਵਾਂਗ ਪੂਜਾ ਹੋਣ ਲੱਗੀ। ਇਥੇ ਆਪ ਨੇ 27 ਦਿਨ ਇਨਸਾਨੀ ਅਸੂਲਾਂ ਅਤੇ ਫ਼ਰਜ਼ਾਂ ਦਾ ਪ੍ਰਚਾਰ ਕੀਤਾ।

ਇਥੋਂ ਰੁਖ਼ਸਤ ਹੋਣ ਸਮੇਂ ਸਾਰੇ ਇਮਾਮਾਂ, ਖਲੀਫ਼ਿਆਂ ਅਤੇ ਪੀਰਾਂ ਆਦਿ ਨੇ ਕੋਈ ਨਿਸ਼ਾਨੀ ਦੇਣ ਲਈ ਅਰਜ਼ ਕੀਤੀ ਤਾਂ ਬਾਬਾ ਜੀ ਨੇ ਉਨ੍ਹਾਂ ਨੂੰ ਆਪਣੇ ਪੈਰਾਂ ਦੀ ਇਕ ਖੜਾਂਵ ਦਿੱਤੀ, ਜਿਸ ਦੇ ਦਰਸ਼ਨ ਅੱਜ ਵੀ ਕਰਵਾਏ ਜਾਂਦੇ ਹਨ ਅਤੇ ਉਸ ਦੀ ਦਾਸਤਾਨ ਦੱਸੀ ਜਾਂਦੀ ਹੈ। ਸਈਦ ਪ੍ਰਿਥੀਪਾਲ ਸਿੰਘ ਜੀ ਨੇ ਸੰਗਤਾਂ ਨੂੰ ਦੱਸਿਆ ਕਿ ਉਨ੍ਹਾਂ ਨੇ ਉਸ ਖੜਾਂਵ ਦੇ ਦਰਸ਼ਨ-ਦੀਦਾਰ ਕੀਤੇ ਹਨ।

**ਕੂਫ਼ਾ ਸ਼ਹਿਰ ਨੂੰ ਇਲਾਹੀ ਗਿਆਨ**

ਇਸ ਤੋਂ ਬਾਅਦ ਬਾਬਾ ਨਾਨਕ ਜੀ ਕੂਫ਼ਾ ਸ਼ਹਿਰ ਪਹੁੰਚੇ। ਇਹ ਸ਼ਹਿਰ ਫ਼ਰਾਤ ਨਦੀ ਦੇ ਨਜ਼ਦੀਕ ਇਕ ਪੁਰਾਣਾ ਅਤੇ ਆਲੀਸ਼ਾਨ ਸ਼ਹਿਰ ਹੈ। ਇਹ ਸ਼ਹਿਰ ਹਜ਼ਰਤ ਮੁਹੰਮਦ ਸਾਹਿਬ ਦੇ ਬਜ਼ੁਰਗਾਂ ਵਿਚੋਂ ਇਮਾਮ ਮਾਯਵਿਆ ਦੀ ਰਿਹਾਇਸ਼-ਗਾਹ ਹੈ। ਇਥੇ ਹੀ ਤਾਜ਼ੀਆਂ ਨੇ ਹਜ਼ਰਤ ਅਲੀ ਦੇ ਬੇਟੇ ਹੁਸੈਨ ਨੂੰ ਪਰਿਵਾਰ ਸਮੇਤ ਸ਼ਹੀਦ ਕੀਤਾ ਸੀ। ਉਸ ਦਾ ਨਾਂ 'ਕਰਬਲਾ' ਕਰ ਕੇ ਵੀ ਮਸ਼ਹੂਰ ਹੈ, ਜੋ ਸ਼ਹਿਰ ਦੇ ਬਾਹਰ ਮੁਹੰਮਦੀ ਕੋਨੇ ਵਿਚ ਹੈ। ਇਸ ਦੇ ਨਾਲ ਹੀ ਕਬਰਸਤਾਨ ਵਿਚ 'ਨਾਨਕ ਵਲੀ ਹਿੰਦ' ਦਾ ਸ਼ਾਨਦਾਰ ਮੰਦਰ ਹੈ। ਤਾਜਦੀਨ ਅਨੁਸਾਰ ਇਥੇ ਬਾਬਾ ਜੀ ਨੇ 3 ਮਹੀਨੇ 27 ਦਿਨ ਇਲਾਹੀ ਬਾਣੀ ਦਾ ਪ੍ਰਚਾਰ ਕੀਤਾ। ਇਸ ਮੰਦਰ ਦਾ ਇੰਤਜ਼ਾਮ ਇਮਾਮ ਮਾਯਵਿਆ ਦੀ ਵੰਸ਼ ਕੋਲ ਹੈ। ਇਥੋਂ ਦੇ ਲੋਕ ਬੜੇ ਪਿਆਰ ਵਾਲੇ ਸਨ। ਬੜੇ ਪਿਆਰ ਨਾਲ ਕੀਰਤਨ ਸੁਣਦੇ ਅਤੇ ਬਾਬਾ ਜੀ ਨੂੰ ਪਿਆਰ ਨਾਲ ਸਵਾਲ ਪੁੱਛ ਕੇ ਆਪਣੇ ਦਿਲਾਂ ਦੇ ਸ਼ੰਕੇ ਦੂਰ ਕਰਦੇ।

ਉਸ ਸੰਗਤ ਵਿਚ ਇਕ ਔਰਤ, ਜੋ ਬੜੀ ਨੇਕ ਅਤੇ ਖ਼ੁਦਾ ਪ੍ਰਸਤ ਸੀ, ਵੀ ਆਉਂਦੀ ਸੀ ਅਤੇ ਇਕ ਨੁੱਕਰ ਵਿਚ ਬੈਠ ਕੇ ਅਰਬੀ ਜ਼ੁਬਾਨ ਵਿਚ ਹੋ ਰਹੇ ਕੀਰਤਨ ਨੂੰ ਬੜੇ ਪਿਆਰ ਨਾਲ ਸੁਣਦੀ।

ਤਾਜ਼ਦੀਨ ਨੇ ਆਪਣੀ ਕਿਤਾਬ 'ਸਿਹਾਯਤੋ ਬਾਬਾ ਨਾਨਕ ਫ਼ਕੀਰ' ਵਿਚ ਉਸ ਦਾ ਨਾਂ 'ਸਲੀਮਾ' ਲਿਖਿਆ ਹੈ। ਉਸ ਦਾ ਖਾਵੰਦ ਊਠਾਂ ਦਾ ਸੌਦਾਗਰ ਸੀ। ਉਸ ਦਾ ਨਾਂ ਗ਼ੁਲਾਮ ਯਹੀਆ ਖ਼ਾਨ ਸੀ। ਸ਼ਾਮ ਦਾ ਸਮਾਂ ਸੀ। ਸਲੀਮਾ ਨੂੰ ਕੀਰਤਨ ਦੀ ਮਸਤੀ ਵਿਚ ਸਮਾਧੀ ਲੱਗੀ ਹੋਈ ਸੀ। ਤਾਜਦੀਨ ਜੀ ਨੂੰ ਬਾਬਾ ਜੀ ਨੇ ਸਲੀਮਾ ਨੂੰ ਖ਼ਬਰਦਾਰ ਕਰਨ ਲਈ ਆਖਿਆ। ਉਹ ਲਿਖਦੇ ਹਨ ਕਿ ਮੈਂ ਹੈਰਾਨ ਹੋਇਆ ਕਿ ਪਹਿਲਾਂ ਤਾਂ ਬਾਬਾ ਜੀ ਨੇ ਕਦੀ ਇੰਝ ਕਰਨ ਨੂੰ ਨਹੀਂ ਆਖਿਆ। ਉਹ ਆਪ ਹੀ ਸ਼ਾਮ ਨੂੰ ਘਰ ਚਲੀ ਜਾਂਦੀ ਸੀ। ਹੁਕਮ ਪਾ ਕੇ ਮੈਂ ਉਸ ਦੇ ਲਾਗੇ ਜਾ ਕੇ ਆਵਾਜ਼ ਮਾਰੀ ਤਾਂ ਉਹ ਹੁਸ਼ਿਆਰ ਹੋਈ। ਅੱਖਾਂ ਖੁੱਲ੍ਹੀਆਂ ਤਾਂ ਬਾਬਾ ਜੀ ਨੇ ਕਿਹਾ, 'ਬੇਟਾ! ਜਲਦੀ ਘਰ ਜਾਉ।'

ਉਸ ਨੇ ਗੁਰੂ ਜੀ ਦੇ ਪੈਰਾਂ 'ਤੇ ਮੱਥਾ ਟੇਕਿਆ ਤੇ ਇਕ ਦਮ ਅੰਦਰ ਰੌਸ਼ਨੀ ਹੋ ਗਈ ਅਤੇ ਅੰਤਰਯਾਫ਼ਤਾ (ਹਰ ਇਕ ਦੇ ਅੰਦਰ ਦੀ ਬਾਤ ਦਾ ਪਤਾ ਲੱਗ ਜਾਂਣਾ) ਹੋ ਗਈ। ਦਸ ਕਦਮ ਚੱਲਣ ਤੋਂ ਬਾਅਦ ਵਾਪਸ ਆ ਕੇ ਕਹਿਣ ਲੱਗੀ, ਮੇਰੇ ਪਤੀ ਆਪਣੇ ਤਜਾਰਤੀ ਦੌਰੇ ਤੋਂ ਬਾਅਦ ਵਾਪਸ ਆ ਗਏ ਹਨ। ਕੱਲ੍ਹ ਉਨ੍ਹਾਂ ਨੂੰ ਵੀ ਨਾਲ ਲੈ ਕੇ ਆਵਾਂਗਾ। ਬਾਬਾ ਜੀ ਨੇ ਕਿਹਾ, 'ਬੇਟਾ, ਇਸ ਇਲਾਹੀ ਜਲਾਲ ਨੂੰ ਪ੍ਰਗਟ ਨਹੀਂ ਕੀਤਾ ਜਾਂਦਾ। ਆਪਣੇ ਅੰਦਰ ਹੀ ਜਰਨਾ ਹੈ।' ਉਹ ਬਾਬਾ ਜੀ ਨੂੰ ਸਜਦਾ ਕਰ ਕੇ ਵਾਪਸ ਘਰ ਆਈ। ਅੱਗੇ ਉਸ ਦਾ ਪਤੀ ਅੱਗ-ਬਗੂਲਾ ਹੋ ਕੇ ਬੈਠਾ ਸੀ ਕਿਉਂਕਿ ਉਸ ਦੇ ਘਰ ਆਉਣ 'ਤੇ ਸਲੀਮਾ ਘਰ ਨਹੀਂ ਸੀ ਅਤੇ ਉਸਨੂੰ ਕਈ ਲੋਕਾਂ ਨੇ ਇਕੱਠੇ ਹੋ ਕੇ ਦੱਸਿਆ ਸੀ ਕਿ ਤੇਰੀ ਔਰਤ ਸਾਰੇ ਸ਼ਰੀਏ ਅਹਿਕਾਮ ਨਮਾਜ਼, ਕਲਮਾ ਆਦਿ ਛੱਡ ਕੇ ਕਬਰਸਤਾਨ ਵਿਚ ਬੈਠ ਕੇ ਇਕ ਹਿੰਦੀ ਫ਼ਕੀਰ, ਜੋ ਕਾਫ਼ਰ ਲੱਗਦਾ ਹੈ, ਦੇ ਕੋਲ ਦਿਨ ਰਾਤ ਬੈਠੀ ਰਹਿੰਦੀ ਹੈ ਬੇਪਰਦਾ ਹੋ ਕੇ। ਪਤੀ ਦੇ ਘਰ

ਆਉਣ 'ਤੇ ਸਲੀਮਾ ਉਸ ਨੂੰ ਬੜੇ ਪਿਆਰ ਨਾਲ ਮਿਲੀ ਪਰ ਉਸ ਨੇ ਉਸ ਨੂੰ ਬੜੀ ਕਹਿਰੀ ਨਜ਼ਰ ਨਾਲ ਵੇਖਿਆ। ਸਲੀਮਾ ਬੜੇ ਪਿਆਰ ਨਾਲ ਖਾਣਾ ਬਣਾ ਕੇ ਲਿਆਈ ਅਤੇ ਉਸ ਨੂੰ ਖਾਣ ਲਈ ਕਿਹਾ ਤਾਂ ਅੱਗੋਂ ਉਸ ਨੇ ਕਿਹਾ ਕਿ ਤੂੰ ਮੇਰੀ ਇੱਜ਼ਤ ਨੂੰ ਮਿਟੀ ਵਿਚ ਮਿਲਾ ਦਿੱਤਾ ਹੈ। ਸਲੀਮਾ ਨੇ ਕਿਹਾ ਕਿ ਮੇਰੀ ਗਹਿਰੀ ਬੰਦਗੀ ਅਤੇ ਖ਼ੁਦਾਈ ਭਰੋਸੇ ਦੀ ਵਜ੍ਹਾ ਕਾਰਨ ਆਪ ਸਹੀ ਸਲਾਮਤ ਘਰ ਪਹੁੰਚ ਗਏ ਹੋ, ਨਹੀਂ ਤਾਂ ਆਪ ਨੂੰ ਮਿਸਰ ਦੀ ਅਦਾਲਤ ਦੇ ਫ਼ੈਸਲੇ ਅਨੁਸਾਰ ਕਤਲ ਦੇ ਬਦਲੇ ਕਤਲ ਹੋ ਜਾਣਾ ਸੀ। ਉਹ ਬੋਲਿਆ, 'ਸਲੀਮਾ, ਮੈਂ ਤਾਂ ਇਸ ਬਾਤ ਦਾ ਕਿਸੇ ਕੋਲ ਜ਼ਿਕਰ ਨਹੀਂ ਕੀਤਾ ਤਾਂ ਤੈਨੂੰ ਕਿਵੇਂ ਪਤਾ ਚੱਲਿਆ ?' ਸਲੀਮਾ ਫਿਰ ਬੋਲੀ, 'ਆਪ ਮਿਸਰ ਤੋਂ ਆ ਕੇ ਹੌਲੀ ਜਿਹੀ ਜ਼ਮੀਨ ਵਿਚ ਦੱਬੀਆਂ ਪੰਜ ਸੌ ਮੋਹਰਾਂ, ਜੋ ਆਪ ਨੂੰ ਭਤੀਜੇ ਮਜੀਦ ਨੇ ਅਮਾਨਤ ਦਿੱਤੀ ਸੀ, ਕੱਢ ਕੇ ਉਸ ਨੂੰ ਦੇ ਗਏ ਸੋ।' ਉਹ ਹੋਰ ਹੈਰਾਨ ਹੋ ਕੇ ਬੋਲਿਆ, 'ਮੈਂ ਇਸ ਦਾ ਵੀ ਕਿਸੇ ਨਾਲ ਜ਼ਿਕਰ ਨਹੀਂ ਕੀਤਾ। ਸਲੀਮਾ, ਸੱਚ ਦਸ ਤੈਨੂੰ ਇਹ ਸਾਰਾ ਕਿਵੇਂ ਪਤਾ ਚੱਲਿਆ ?' ਸਲੀਮਾ ਬੋਲੀ, 'ਪਹਿਲੇ ਆਪ ਇਹ ਦੱਸੋ ਕਿ ਮਿਸਰ ਦੀ ਅਦਾਲਤ ਵਿਚ ਕਿਉਂ ਜਾਣਾ ਪਿਆ ?' ਉਹ ਆਖਣ ਲੱਗਾ, 'ਮੈਂ ਮਿਸਰ ਸ਼ਹਿਰ ਦੇ ਬਾਹਰ ਸਵੇਰ ਦੀ ਨਮਾਜ ਪੜ੍ਹਨ ਲਈ ਆਪਣੇ ਲਸ਼ਕਰ ਨੂੰ ਲੈ ਕੇ ਜਾ ਰਿਹਾ ਸਾਂ ਤਾਂ ਮੇਰੇ ਬਾਗੜੀਏ ਨਾਂ ਦੇ ਊਠ ਨੇ ਇਕ ਸੇਬ ਦੇ ਬਾਗ਼ ਵਿੱਚ ਇਕ ਟਹਿਣੀ ਤੋੜ ਕੇ ਖਾ ਲਈ। ਬਾਗ਼ ਦੇ ਬੁੱਢੇ ਮਾਲਕ ਨੇ ਬਾਗ਼ 'ਚੋਂ ਨਿਕਲ ਕੇ ਊਠ ਦੇ ਸਿਰ 'ਤੇ ਇਕ ਬਹੁਤ ਵੱਡਾ ਪੱਥਰ ਮਾਰਿਆ ਤਾਂ ਊਠ ਮਰ ਗਿਆ। ਇਹ ਊਠ 50 ਊਠਾਂ ਦਾ ਪਿਤਾ ਹੋਣ ਕਰਕੇ ਮੈਨੂੰ ਬਹੁਤ ਪਿਆਰਾ ਸੀ ਅਤੇ ਮੈਂ ਉਹੀ ਪੱਥਰ ਚੁੱਕ ਕੇ ਬੁੱਢੇ ਦੇ ਸਿਰ 'ਤੇ ਮਾਰਿਆ ਤਾਂ ਉਹ ਵੀ ਮਰ ਗਿਆ। ਮੈਂ ਆਪਣੇ ਕਾਫ਼ਲੇ ਨੂੰ ਲੈ ਕੇ ਭੱਜ ਰਿਹਾ ਸਾਂ ਕਿ ਪਿੱਛੇ ਤੋਂ ਬੁੱਢੇ ਦੇ ਪੋਤਿਆਂ ਨੇ ਮੈਨੂੰ

ਫੜ ਕੇ ਮਿਸਰ ਦੀ ਅਦਾਲਤ ਵਿਚ ਪੇਸ਼ ਕੀਤਾ ਅਤੇ ਕਤਲ ਦੇ ਬਦਲੇ ਕਤਲ ਦਾ ਹੁਕਮ ਹੋਇਆ। ਹਾਕਮ ਨੇ ਦੋਵਾਂ ਪਾਸਿਆਂ ਦੀ ਬਾਤ ਸੁਣ ਕੇ ਮੈਨੂੰ ਕਿਹਾ ਕਿ ਅਗਰ ਤੇਰੇ ਊਠ ਨੂੰ ਬਾਗ਼ ਦੇ ਮਾਲਕ ਨੇ ਮਾਰਿਆ ਸੀ ਤਾਂ ਤੂੰ ਉਸ ਦੀ ਕੀਮਤ ਵਸੀਲ ਕਰਨ ਦਾ ਦਾਅਵਾ ਕਰਦਾ ਤਾਂ ਤੈਨੂੰ ਊਠ ਕੀ ਕੀਮਤ ਦਿੱਤੀ ਜਾ ਸਕਦੀ ਸੀ। ਹੁਣ ਤੈਨੂੰ ਕਤਲ ਦੇ ਬਦਲੇ ਕਤਲ ਹੋਣਾ ਪਵੇਗਾ। ਇਹ ਮਿਸਰ ਦਾ ਕਾਨੂੰਨ ਹੈ। ਉਸ ਨੇ ਹਾਕਮ ਕੋਲ ਅਰਜ਼ ਕੀਤਾ ਕਿ ਮੇਰੇ ਕੋਲ ਯਤੀਮਾਂ ਦੀਆਂ 500 ਮੋਹਰਾਂ ਹਨ, ਜਿਸ ਦਾ ਮੇਰੇ ਤੋਂ ਇਲਾਵਾ ਕਿਸੇ ਨੂੰ ਪਤਾ ਨਹੀਂ, ਜੇਕਰ ਮੈਨੂੰ ਤਿੰਨ ਦਿਨ ਦਾ ਸਮਾਂ ਦਿੱਤਾ ਜਾਵੇ ਤਾਂ ਇਹ ਅਮਾਨਤ ਦੇ ਕੇ ਵਾਪਸ ਆ ਜਾਵਾਂਗਾ।'

ਹਾਕਮ ਨੇ ਕਿਹਾ, 'ਕੋਈ ਜ਼ਮਾਨਤ ਦੇ ਕੇ ਜਾ ਸਕਦੇ ਹੋ। ਸਲੀਮਾ! ਅਦਾਲਤ ਖਚਾਖਚ ਭਰੀ ਹੋਈ ਸੀ। ਆਖ਼ਰ ਇਕ ਨੁੱਕਰ ਵਿਚ ਬੈਠੇ ਇਕ ਚਿੱਟੇ ਕੱਪੜਿਆਂ ਵਾਲੇ ਅਤੇ ਚਮਕਦੇ ਚਿਹਰੇ ਵਾਲੇ ਡੂੰਘੀ ਨਜ਼ਰ ਨਾਲ ਵੇਖ ਰਹੇ ਸਨ, ਜਿਵੇਂ ਕਹਿ ਰਹੇ ਹੋਣ ਕਿ ਮੈਂ ਜ਼ਮਾਨਤ ਦੇਣ ਨੂੰ ਤਿਆਰ ਹਾਂ। ਇਹੋ ਹੋਇਆ ਕਿ ਮੇਰੇ ਕੋਲ ਆਣ ਨਾਲ ਉਨ੍ਹਾਂ ਨੇ ਆਖਿਆ, ਮੈਂ ਜ਼ਮਾਨਤ ਦੇਣ ਲਈ ਤਿਆਰ ਹਾਂ। ਹਾਕਮ ਦੇ ਪੁੱਛਣ 'ਤੇ ਉਨ੍ਹਾਂ ਨੇ ਸਾਫ਼ ਕਹਿ ਦਿੱਤਾ ਕਿ ਜੇਕਰ ਇਹ ਨਿਸ਼ਚਿਤ ਸਮੇਂ 'ਤੇ ਹਾਜ਼ਰ ਨਾ ਹੋਇਆ ਤਾਂ ਮੈਂ ਇਸ ਦੇ ਬਦਲੇ ਵਿਚ ਕਤਲ ਹੋਣ ਲਈ ਤਿਆਰ ਹਾਂ। ਇਸ 'ਤੇ ਮੈਨੂੰ ਤਿੰਨ ਦਿਨਾਂ ਦੀ ਮੁਹਲਤ (ਵਕਫ਼ਾ ਜਾਂ ਢਿੱਲ) ਮਿਲੀ। ਸਲੀਮਾ! ਜੇਕਰ ਉਹ ਨੇਕ ਆਦਮੀ ਮੇਰੀ ਜ਼ਮਾਨਤ ਨਾ ਦੇਂਦਾ ਤਾਂ ਨਾ ਮੈਂ ਯਤੀਮਾਂ ਦੀ ਰੱਖੀ ਅਮਾਨਤ ਵਾਪਸ ਕਰ ਸਕਦਾ ਅਤੇ ਨਾ ਮੈਂ ਤੇਰੇ ਕੋਲ ਘਰ ਵਾਪਸ ਆ ਸਕਦਾ। ਜੇਕਰ ਮੋਹਰਾਂ ਕੱਢਦੇ ਸਮੇਂ ਤੈਨੂੰ ਮਿਲਦਾ ਤਾਂ ਤੂੰ ਮੈਨੂੰ ਵਾਪਸ ਨਹੀਂ ਜਾਣ ਦੇਣਾ ਸੀ ਅਤੇ ਬਦਲੇ ਵਿਚ ਮੇਰੇ ਉਸ ਨੇਕ ਜ਼ਮਾਨਤੀ ਨੂੰ ਕਤਲ ਹੋਣਾ ਪੈਂਦਾ, ਜੋ ਮੈਂ ਹਰਗਿਜ਼ ਨਹੀ

ਚਾਹੁੰਦਾ ਸਾਂ। ਸਲੀਮਾ ! ਮੈਂ ਮਜੀਦ ਨੂੰ ਮੋਹਰਾਂ ਦੇ ਕੇ ਬੜੀ ਤੇਜ਼ੀ ਨਾਲ ਊਠ ਨੂੰ ਦੌੜਾ ਕੇ ਜਦੋਂ ਅਦਾਲਤ ਵਿਚ ਪੁੱਜਾ ਤਾਂ ਨਿਸ਼ਚਿਤ ਸਮੇਂ ਤੋਂ ਇਕ ਘੜੀ ਸਮਾਂ ਉੱਪਰ ਹੋ ਗਿਆ ਸੀ ਅਤੇ ਮੁੱਦਈਆਂ (ਦਾਅਵਾ ਕਰਨ ਵਾਲੇ) ਨੇ ਹਾਕਮ ਨੂੰ ਕਹਿ ਦਿੱਤਾ ਸੀ ਕਿ ਉਹ ਕਦੀ ਵਾਪਸ ਨਹੀਂ ਆਵੇਗਾ। ਇਸ ਲਈ ਜ਼ਮਾਨਤੀ ਨੂੰ ਕਤਲ ਦੀ ਸਜ਼ਾ ਸੁਣਾਈ ਜਾਵੇ। ਜ਼ਮਾਨਤੀ ਨੇ ਛਾਤੀ ਠੋਕ ਕੇ ਆਖਿਆ ਕਿ ਹਾਂ, ਇਨ੍ਹਾਂ ਮੁੱਦਈਆਂ ਨੂੰ ਇਨਸਾਫ਼ ਦੇਂਦੇ ਹੋਏ ਮੈਨੂੰ ਕਤਲ ਦੀ ਸਜ਼ਾ ਸੁਣਾਈ ਜਾਵੇ, ਮੈਂ ਕਤਲ ਹੋਣ ਲਈ ਤਿਆਰ ਹਾਂ। ਇੰਨੇ ਚਿਰ ਨੂੰ ਮੈਂ ਅਦਾਲਤ ਵਿਚ ਪਹੁੰਚ ਕੇ ਹਾਕਮ ਨੂੰ ਜਾ ਕੇ 'ਇਸਲਾਮ ਵਾਲੇਕੁਮ' ਬੁਲਾਈ। ਮੈਨੂੰ ਵੇਖ ਕੇ ਸਾਰੇ ਹੈਰਾਨ ਹੋ ਗਏ। ਮੈਂ ਹਾਕਮ ਨੂੰ ਕਿਹਾ ਕਿ ਇਨ੍ਹਾਂ ਮੁੱਦਈਆਂ ਨੂੰ ਇਨਸਾਫ਼ ਦੇਂਦੇ ਹੋਏ ਮੈਨੂੰ ਕਤਲ ਦੀ ਸਜ਼ਾ ਸੁਣਾਈ ਜਾਵੇ। ਇਹ ਸੁਣ ਕੇ ਹਾਕਮ ਕੁਝ ਦੇਰ ਚੁੱਪ ਰਹੇ, ਫਿਰ ਸੋਚ ਵਿਚਾਰ ਤੋਂ ਬਅਦ ਫ਼ੈਸਲਾ ਸੁਣਾਇਆ ਕਿ ਤੇਰੀ ਨੇਕਨੀਤੀ ਅਤੇ ਤੇਰੇ ਜ਼ਮਾਨਤੀ ਦੀ ਨੇਕੀ ਦੀ ਵਜ੍ਹਾ ਨਾਲ ਅਦਾਲਤ ਤੈਨੂੰ ਬਰੀ ਕਰਦੀ ਹੈ। ਸਲੀਮਾ ! ਮੈਂ ਅਦਾਲਤ ਤੋਂ ਬਾਹਰ ਆ ਕੇ ਨੇਕ ਆਦਮੀ ਦਾ ਧੰਨਵਾਦ ਕਰਨ ਲਈ ਇੱਧਰ ਉੱਧਰ ਦੇਖਿਆ ਪਰ ਉਹ ਨਹੀਂ ਮਿਲਿਆ।' ਸਲੀਮਾ ਨੇ ਕਿਹਾ ਕਿ 'ਤੁਸੀਂ ਉਸ ਜ਼ਮਾਨਤੀ ਦੇ ਚਿਹਰੇ ਤੋਂ ਵਾਕਫ਼ ਹੋਵੋਗੇ ?' 'ਕਿਉਂ ਨਹੀਂ, ਚੰਗੀ ਤਰ੍ਹਾਂ ਨਾਲ ਪਛਾਣ ਹੈ, ਜਿਸ ਨੇ ਮੇਰੀ ਜਾਨ ਬਚਾਈ ਹੈ।'

ਸਲੀਮਾ ਨੇ ਆਖਿਆ, 'ਆਪ ਨੇ ਖਾਣਾ ਖਾ ਲਿਆ ਹੈ, ਮੈਂ ਥੋੜ੍ਹੀ ਦੇਰ ਵਿਚ ਆ ਜਾਵਾਂਗੀ।' ਉਸ ਨੇ ਪੁੱਛਿਆ, 'ਕਿੱਥੇ ਜਾਣਾ ਹੈ ?' ਤਾਂ ਉਸ ਨੇ ਜਵਾਬ ਦਿੱਤਾ, 'ਅੱਲ੍ਹਾ ਲੋਕਾਂ ਦੇ ਦੀਦਾਰ ਲਈ।' ਉਸ ਨੇ ਆਖਿਆ, 'ਮੈਂ ਸੁਣਿਆ ਹੈ ਕਿ ਉਹ ਹਿੰਦੀ ਹੈ ?' 'ਹਾਂ, ਉਹ ਹਿੰਦੀ ਹੈ ਅਤੇ ਮੈਂ ਚਾਹੰਦੀ ਹਾਂ ਕਿ ਆਪ ਵੀ ਮੇਰੇ ਨਾਲ ਚੱਲੋ ਅਤੇ ਉਹਨਾਂ ਦੇ

ਦੀਦਾਰ ਕਰੋ।' ਉਸ ਨੇ ਜ਼ੋਰ ਨਾਲ ਕਿਹਾ ਕਿ 'ਕਾਫ਼ਰਾਂ ਦੇ ਦੀਦਾਰ ਕਰਾਂ! ਐਸਾ ਕਦੀ ਨਹੀਂ ਹੋ ਸਕਦਾ। ਮੇਰਾ ਭਰੋਸਾ ਖ਼ੁਦਾ ਅਤੇ ਉਸ ਦੇ ਨਬੀ ਪਾਕਿ 'ਤੇ ਹੈ।' ਸਲੀਮਾ ਨੇ ਕਿਹਾ, 'ਆਪਦੀ ਜੇਬ ਵਿਚ ਕੋਈ ਜ਼ਹਿਰੀਲੀ ਚੀਜ਼ ਦਿਸ ਰਹੀ ਹੈ। ਖ਼ਬਰਦਾਰ! ਜੇਬ ਵਿਚ ਹੱਥ ਨਾ ਪਾਉਣਾ।' ਸਲੀਮਾ ਨੂੰ ਬੁਰਾ ਭਲਾ ਆਖਦੇ ਹੋਏ ਉਸ ਨੇ ਜੇਬ ਵਿਚ ਹੱਥ ਪਾਇਆ ਤਾਂ ਬਿੱਛੂ ਨੇ ਉਸ ਨੂੰ ਕੱਟ ਲਿਆ ਅਤੇ ਉਹ ਸ਼ੋਰ ਮਚਾਉਣ ਲੱਗ ਪਿਆ। ਸਲੀਮਾ ਨੇ ਉਸ ਦੀ ਉਂਗਲੀ ਨੂੰ ਮੂੰਹ ਵਿਚ ਪਾ ਕੇ ਸਾਰਾ ਜ਼ਹਿਰ ਚੂਸ ਲਿਆ ਤਾਂ ਉਹ ਬਿਲਕੁਲ ਠੀਕ ਹੋ ਗਿਆ। ਕਹਿਣ ਲੱਗਾ, 'ਤੂੰ ਤਾਂ ਮੰਤਰ ਜਾਣ ਗਈ ਹੈਂ।' ਸਲੀਮਾ ਨੇ ਆਖਿਆ, 'ਮੈਂ ਕੋਈ ਜੰਤਰ-ਮੰਤਰ ਨਹੀਂ ਜਾਣਦੀ। ਇਹ ਸਾਰੀ ਉਨ੍ਹਾਂ ਅੱਲ੍ਹਾ ਲੋਕਾਂ ਦੀ ਬਖ਼ਸ਼ਿਸ਼ ਹੈ, ਜਿਨ੍ਹਾਂ ਕੋਲ ਜਾਣ ਲਈ ਮੈਨੂੰ ਰੋਕ ਰਹੇ ਹੋ।' ਉਸ ਨੇ ਕਿਹਾ, 'ਅਜਿਹੇ ਹਨ ਤਾਂ ਮੈਨੂੰ ਵੀ ਨਾਲ ਲੈ ਚੱਲੋ।' ਜਦੋਂ ਬਾਬਾ ਜੀ ਕੋਲ ਪਹੁੰਚੇ ਤਾਂ ਪਹਿਲਾਂ ਹੀ ਉਸ ਨੇ ਸਾਹਮਣੇ ਦੇਖਿਆ ਤਾਂ ਇਕ ਦਮ ਬੋਲ ਉੱਠਿਆ, 'ਸਲੀਮਾ! ਇਹ ਤਾਂ ਉਹੀ ਹਨ, ਸੱਚਮੁੱਚ ਉਹੀ, ਜਿਨ੍ਹਾਂ ਨੇ ਮੇਰੀ ਜ਼ਮਾਨਤ ਦੇ ਕੇ ਮੇਰੀ ਜਾਨ ਬਚਾਈ ਸੀ' ਤੇ ਉਹ ਦੌੜ ਕੇ ਬਾਬਾ ਨਾਨਕ ਜੀ ਦੇ ਪੈਰਾਂ 'ਤੇ ਜਾ ਡਿੱਗਾ।

ਗੁਰੂ ਜੀ ਨੇ ਉਸਨੂੰ ਪਿਆਰ ਕੀਤਾ ਅਤੇ ਖ਼ੁਦਾ ਦੀਆਂ ਰਮਜ਼ਾਂ ਦੀ ਜਾਣਕਾਰੀ ਦਿੱਤੀ। ਸਲੀਮਾ ਵੀ ਬਾਬਾ ਜੀ ਨੂੰ ਮੱਥਾ ਟੇਕ ਕੇ ਬੈਠ ਗਈ। ਹੁਣ ਰੋਜ਼ਾਨਾ ਹੀ ਯਹੀਆ ਖ਼ਾਨ ਆਪਣੇ ਕੰਮ ਤੋਂ ਵਿਹਲਾ ਹੋ ਕੇ ਬਾਬਾ ਜੀ ਦੇ ਕੀਰਤਨ ਦੀ ਹਾਜ਼ਰੀ ਭਰਦਾ। ਉਸ ਨੂੰ ਵੇਖ ਕੇ ਹੋਰ ਬਹੁਤ ਸਾਰੇ ਲੋਕ ਆਉਣ ਲੱਗੇ। ਸ਼ਰੀਏ ਲੋਕ, ਜਿਨ੍ਹਾਂ ਨੇ ਉਸ ਨੂੰ ਪਹਿਲਾਂ ਸਲੀਮਾ ਦੇ ਖ਼ਿਲਾਫ਼ ਭੜਕਾਇਆ ਸੀ, ਸ਼ਹਿਰ ਦੇ ਬੜੇ ਕਾਜ਼ੀ ਨੂੰ ਗੁਰੂ ਸਾਹਿਬ ਦੇ ਖ਼ਿਲਾਫ਼ ਭੜਕਾ ਕੇ ਯਹੀਆ ਖ਼ਾਨ ਅਤੇ ਸਲੀਮਾ ਨੂੰ ਕਾਫ਼ਰ ਦਾ ਫ਼ਤਵਾ ਦੇ ਦਿੱਤਾ ਅਤੇ ਗੁਰੂ ਜੀ ਨੂੰ ਵੀ ਕਾਫ਼ਰ ਦਾ। ਇਸ ਕਾਜ਼ੀ ਦਾ

ਨਾਂ ਪਾਸ਼ਾਹਾਲੀ ਸੀ।

ਦੋ ਦਿਨਾਂ ਬਾਅਦ ਸਵੇਰ ਦੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਹਾਜ਼ਰੀਨ (ਸੰਗਤ) ਵਿਚ ਜਨਾਬ ਯਾਕੂਬ ਇਬਨੇ ਸਹਿਲੱਬ ਨੇ ਸੰਗਤ ਨੂੰ ਦੱਸਿਆ, "ਇਨਲ ਹਾਜਰੀਨਾ ਵ ਪਾਸ਼ਾਹਾਲੀ ਹਲਾਕਾਤੁਨ ਫੀ ਮਰਜ਼ੇ ਖਲੀਜੇ ਸਲਸਹੂ ਬਜਾਨਬੇ ਮਰਗ, ਹਜੀ ਮਹਜ਼, ਜ਼ਾਤੁਨ ਹਾਜਾਨਬੀ ਫਲਾਇਲਕਾ ਨਾਨਕ ਤੌਹੀਨਾ ਤ ਮੁਰਤਦਾਤੁਨ।" ਭਾਵ, ਪਾਸ਼ਾਹਾਲੀ ਅੱਜ ਤਿੰਨ ਦਿਨਾਂ ਤੋਂ ਪੇਟ ਦੀ ਬਿਮਾਰੀ ਕਾਰਨ ਤੜਪ ਰਿਹਾ ਹੈ। ਇਹ ਇਸ ਲਈ ਕਿ ਉਸ ਨੇ ਬਾਬਾ ਜੀ ਨੂੰ ਕਾਫ਼ਰ ਦਾ ਫ਼ਤਵਾ ਦਿੱਤਾ ਹੈ।

ਸਾਰੀ ਸੰਗਤ ਨੇ ਸੁਣ ਕੇ ਕਿਹਾ, 'ਲਾਹਨਤੁਲ ਹੇ ਅਲੁਲ ਖਨਾਸ', ਭਾਵ ਖ਼ੁਦਾ ਪਾਕਿ ਦੀ ਲਾਹਨਤ ਹੋਵੇ ਉਸ ਸ਼ੈਤਾਨ ਉੱਪਰ। ਬਾਬਾ ਜੀ ਨੇ ਸੰਗਤ ਨੂੰ ਹੌਂਸਲਾ ਰੱਖਣ ਲਈ ਆਖਿਆ ਅਤੇ ਸੰਗਤਾਂ ਨੂੰ ਆਖਿਆ ਕਿ ਅਸੀਂ ਉਸ ਦੀ ਬਿਮਾਰ-ਪਰਸੀ ਲਈ ਜਾਵਾਂਗੇ। ਮਰਦਾਨਾ ਜੀ ਨੇ ਆਖਿਆ ਕਿ ਇਹ ਕੈਸਾ ਇਨਸਾਫ਼ ਹੈ, ਉਸ ਨੂੰ ਮਰਨ ਦੇਣਾ ਚਾਹੀਦਾ ਹੈ। ਗੁਰੂ ਜੀ ਨੇ ਕਿਹਾ 'ਬੁਰੇ ਦਾ ਭਲਾ ਕਰਨਾ ਚਾਹੀਦਾ ਹੈ।' ਇਹ ਆਖ ਕੇ ਬਾਬਾ ਜੀ ਉਸ ਦੀ ਬਿਮਾਰ-ਪਰਸੀ ਲਈ ਤੁਰ ਪਏ। ਉਨ੍ਹਾਂ ਦੇ ਪਿੱਛੇ-ਪਿੱਛੇ ਮਰਦਾਨਾ ਜੀ ਅਤੇ ਤਾਜਦੀਨ ਵੀ ਤੁਰ ਪਏ। ਉਸ ਦੇ ਘਰ ਜਾ ਕੇ ਦਰਵਾਜ਼ਾ ਖੜਕਾਇਆ ਤਾਂ ਤਕਰੀਬਨ ਗਿਆਰਾਂ ਸਾਲ ਦੀ ਲੜਕੀ ਨੇ ਦਰਵਾਜ਼ਾ ਖੋਲ੍ਹ ਕੇ ਪੁੱਛਿਆ, 'ਆਪ ਕੌਣ ਹੋ ਅਤੇ ਕੀ ਕੰਮ ਹੈ ?' ਬਾਬਾ ਜੀ ਨੇ ਆਖਿਆ ਕਿ 'ਮੇਰਾ ਨਾਮ ਨਾਨਕ ਹੈ ਅਤੇ ਕਾਜ਼ੀ ਜੀ ਨੂੰ ਮਿਲਣਾ ਹੈ।' ਲੜਕੀ ਤੋਂ ਨਾਨਕ ਨਾਮ ਸੁਣ ਕੇ ਪਾਸ਼ਾਹਾਲੀ ਅੱਗ ਬਗੂਲਾ ਹੋ ਕੇ ਬੋਲਿਆ, 'ਇਨ੍ਹਾਂ ਨੂੰ ਕਹਿ ਕੇ ਮੇਰੇ ਘਰ ਤੋਂ ਤੁਰੰਤ ਚਲੇ ਜਾਣ।' ਲੜਕੀ ਨੇ ਬਾਬਾ ਜੀ ਨੂੰ ਇੰਝ ਹੀ ਕਹਿ ਦਿੱਤਾ।

ਬਾਬਾ ਜੀ ਨੇ ਲੜਕੀ ਨੂੰ ਕਿਹਾ ਕਿ 'ਉਨ੍ਹਾਂ ਨੂੰ ਕਹੋ ਕਿ ਤੁਹਾਡੀ ਬਿਮਾਰੀ-ਪਰਸੀ ਲਈ ਆਏ ਹਾਂ।' ਲੜਕੀ ਨੂੰ ਬਾਬਾ ਜੀ ਦੇ ਦਰਸ਼ਨ-ਦੀਦਾਰ ਕਰ ਕੇ, ਉਸ ਦੇ ਦਿਲ 'ਤੇ ਬੜਾ ਚੰਗਾ ਅਸਰ ਹੋਇਆ। ਲੜਕੀ ਨੇ ਪਿਤਾ ਨੂੰ ਫਿਰ ਬਾਬਾ ਜੀ ਵੱਲੋਂ ਆਖੇ ਸ਼ਬਦ ਕਹੇ ਤਾਂ ਉਸ ਨੇ ਪਹਿਲਾਂ ਵਾਲਾ ਹੀ ਜਵਾਬ ਦਿੱਤਾ। ਲੜਕੀ ਕਹਿਣ ਲੱਗੀ, 'ਮੈਂ ਨਹੀਂ ਕਹਿ ਸਕਦੀ, ਚੰਗਾ ਹੈ ਕਿ ਆਪ ਚਲੇ ਜਾਵੋ।' ਉਸ ਲੜਕੀ ਨੂੰ ਬਾਬਾ ਜੀ ਨੇ ਕਿਹਾ ਕਿ 'ਉਸ ਨੂੰ ਕਹੋ ਕਿ ਆਪ ਦੇ ਕਾਫ਼ਰ ਮਾਫ਼ੀ ਮੰਗਣ ਆਏ ਹਨ।' ਇਹ ਸੁਣ ਕੇ ਉਸ ਨੇ ਲੜਕੀ ਨੂੰ ਕਿਹਾ ਕਿ 'ਰਸਤੇ ਵਿਚ ਚਾਦਰ ਵਿਛਾ ਕੇ ਉਨ੍ਹਾਂ ਨੂੰ ਅੰਦਰ ਆਉਣ ਲਈ ਕਹਿ ਦੇ।' ਲੜਕੀ ਨੇ ਇੰਝ ਹੀ ਕੀਤਾ ਤਾਂ ਬਾਬਾ ਜੀ ਨੇ ਚਾਦਰ ਲਪੇਟ ਕੇ ਅੰਦਰ ਆ ਗਏ। ਗੁਰੂ ਜੀ ਦੇ ਦੀਦਾਰ ਕਰ ਕੇ ਕਾਜ਼ੀ ਦੀ ਆਤਮਾ, ਜੋ ਅੱਗ ਬਗੂਲਾ ਹੋਈ ਸੀ, ਠੰਡੀ-ਸੀਤਲ ਹੋ ਗਈ। ਉਸ ਦੀ ਨਾਸਮਝੀ ਦੇ ਤਾਲੇ ਟੁੱਟ ਹਏ। ਬਾਬਾ ਨਾਨਕ ਦੀ ਦੀ ਕਦਮ ਬੋਸੀ (ਸੇਵਾ) ਲਈ ਉੱਠਣ ਦੀ ਕੋਸ਼ਿਸ਼ ਕੀਤੀ ਪਰ ਬਦਨ ਕਮਜ਼ੋਰ ਹੋਣ ਕਾਰਨ, ਉੱਠ ਨਾ ਸਕਿਆ ਤਾਂ ਬਾਬਾ ਜੀ ਨੇ ਉਸ ਦੇ ਬਗਲ ਵਿਚ ਹੱਥ ਪਾਇਆ ਹੀ ਸੀ ਕਿ ਉਹ ਬਿਲਕੁਲ ਤੰਦਰੁਸਤ ਹੋ ਗਿਆ। ਬਾਬਾ ਜੀ ਨੇ ਉਸ ਨੂੰ ਗਲ ਨਾਲ ਲਾਇਆ। ਮਰਦਾਨਾ ਜੀ ਅਤੇ ਤਾਜਦੀਨ ਹੈਰਾਨ ਰਹਿ ਗਏ ਕਿ ਦੁਸ਼ਮਣ ਨੂੰ ਗਲੇ ਲਾ ਲਿਆ ਹੈ। ਹੁਣ ਪਾਸ਼ਾਹਾਲੀ ਕਾਜ਼ੀ ਇਹ ਦੇਖਦਾ ਹੈ ਕਿ ਫ਼ਰਿਸ਼ਤੇ ਉਸ ਨੂੰ ਘੜੀਸ ਕੇ ਦੋਜ਼ਕ ਦੀ ਅੱਗ ਵਿਚ ਪਾਉਣ ਲਈ ਲੈ ਕੇ ਜਾ ਰਹੇ ਹਨ। ਉਸੇ ਸਮੇਂ ਅਸਮਾਨੀ ਆਵਾਜ਼ ਆਈ, 'ਖ਼ਬਰਦਾਰ! ਇਸ ਨੂੰ ਦੋਜ਼ਕ ਦੀ ਅੱਗ ਵਿਚ ਨਾ ਪਾਓ, ਇਹ ਬਖ਼ਸ਼ ਦਿੱਤਾ ਗਿਆ ਹੈ। ਇਹ ਹੁਣ ਜੱਨਤ ਵਿਚ ਜਾਵੇਗਾ।' ਜਮਦੂਤਾਂ ਨੇ ਪੁੱਛਿਆ ਕਿ ਇਤਨੇ ਥੋੜ੍ਹੇ ਸਮੇਂ ਵਿਚ ਇਸ ਨੂੰ ਕਿਵੇਂ ਬਖ਼ਸ਼ ਦਿੱਤਾ ਗਿਆ ਹੈ ? ਜਵਾਬ ਮਿਲਿਆ ਕਿ ਖ਼ੁਦਾਵੰਦ ਕਰੀਮ ਆਲਮਗੀਰ ਜਾਮਾ

ਪਹਿਨ ਕੇ ਦੁਨੀਆ ਦਾ ਸਫ਼ਰ ਕਰ ਰਹੇ ਹਨ। ਉਸ ਨੂੰ ਉਸ ਦਾ ਦੀਦਾਰ ਹੋ ਗਿਆ ਹੈ। ਇਹ ਨਜ਼ਾਰਾ ਵੇਖਣ ਤੋਂ ਬਾਅਦ ਜਿਵੇਂ ਉਸ ਨੂੰ ਹੋਸ਼ ਹੋਈ ਤਾਂ ਤਾਜਦੀਨ ਨੇ ਵੇਖਿਆ ਕਿ ਉਹ ਚੱਲ ਵਸਿਆ, ਯਾਨੀ ਉਸ ਦੀ ਮੌਤ ਹੋ ਗਈ ਹੈ। ਤਿੰਨ ਦਿਨ ਤੋਂ ਮੌਤ ਦੇ ਬਿਸਤਰ 'ਤੇ ਪਏ ਨੂੰ ਗੁਰੂ ਜੀ ਦੇ ਦੀਦਾਰ ਹੋ ਜਾਣ ਨਾਲ, ਉਸ ਨੂੰ ਜੰਨਤ ਨਸੀਬ ਹੋਈ। ਇਹ ਖ਼ਬਰ ਸਾਰੇ ਸ਼ਹਿਰ ਵਿਚ ਫ਼ੈਲ ਗਈ ਤਾਂ ਸਾਰਾ ਸ਼ਹਿਰ ਹੀ ਬਾਬਾ ਜੀ ਦੇ ਕਦਮਾਂ 'ਤੇ ਆ ਪਿਆ।

ਹੁਣ ਤਿੰਨ ਮਹੀਨੇ ਤੋਂ ਵੀ ਵਧੀਕ ਸਮੇਂ ਲਈ ਅਰਬੀ ਜ਼ੁਬਾਨ ਵਿਚ ਖ਼ੁਦਾ ਦੀ ਰਹਿਮਤ, ਉਸ ਦੀ ਬਖ਼ਸ਼ਿਸ਼, ਉਸ ਦੀਆਂ ਬੇਸ਼ੁਮਾਰ ਸਿਫ਼ਤਾਂ ਅਤੇ ਸਾਰੀ ਖਲਕਤ ਦੇ ਬਾਰੇ ਇਨਸਾਨੀ ਫ਼ਰਜ਼ਾਂ ਨੂੰ ਦੱਸਦੇ ਹੋਏ ਗੁਰਬਾਣੀ ਦਾ ਕੀਰਤਨ ਹੁੰਦਾ ਰਿਹਾ। ਗੁਰਬਾਣੀ ਦੇ ਅਰਥ ਸਮਝਾਂਦੇ ਹੋਏ ਬਾਬਾ ਜੀ ਨੇ ਹਾਜ਼ਰੀਨ (ਸੰਗਤਾਂ) ਨੂੰ ਦੱਸਿਆ ਕਿ ਬਦੀਆਂ ਨੂੰ ਤਲਾਕ ਦੇ ਕੇ ਸੱਚੀ ਜ਼ਿੰਦਗੀ ਅਪਣਾਉ ਅਤੇ ਉੱਠਦੇ, ਬੈਠਦੇ, ਚੱਲਦੇ-ਫਿਰਦੇ, ਸੁੱਤੇ-ਜਾਗਦੇ 'ਸਤਿ ਕਰਤਾਰ' ਦੀ ਧੁਨੀ ਵਿਚ ਮਸਰੂਫ਼ ਰਹਿਣ ਦੇ ਅਮਲ ਨੂੰ ਪੱਕਾ ਕੀਤਾ। ਆਖ਼ਰੀ ਦਿਨ ਸਲੀਮਾ ਅਤੇ ਉਸ ਦੇ ਪਤੀ ਯਹੀਆ ਖ਼ਾਨ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਆਪ ਦਾ ਵਿਛੋੜਾ ਸਹਿਣ ਨਹੀਂ ਹੋਵੇਗਾ ਅਤੇ ਫਿਰ ਕਦੋਂ ਦੀਦਾਰ ਹੋਣਗੇ ? ਗੁਰੂ ਜੀ ਨੇ ਕਿਹਾ ਜਪੁਜੀ ਸਾਹਿਬ ਦਾ ਗੁਟਕਾ (ਪੋਥੀ) ਅਰਬੀ ਵਿਚ ਦੇਂਦੇ ਹਾਂ। ਇਸ ਦਾ ਪਾਠ ਪੂਰਾ ਮਨ ਲਾ ਕੇ ਕਰਨਾ ਤਾਂ ਮੇਰੇ ਦੀਦਾਰ ਹੋਣਗੇ। ਗ਼ੁਲਾਮ ਯਹੀਆ ਖ਼ਾਨ ਨੇ ਉਸ ਕਬਰਸਤਾਨ ਵਿਚ ਬਾਬਾ ਜੀ ਦੀ ਖ਼ੂਬਸੂਰਤ ਯਾਦਗਾਰ ਬਣਵਾਈ, ਜਿਸ ਦਾ ਨਾਂ 'ਯਾਦਗਾਰ ਵਲੀ ਹਿੰਦ' ਰੱਖਿਆ ਗਿਆ। ਤਾਜਦੀਨ ਅਨੁਸਾਰ ਇਸ ਸ਼ਹਿਰ ਵਿਚ 15 ਫ਼ੀਸਦੀ ਲੋਕ ਜਟਾਜੂਟ ਬਾਬਾ ਜੀ ਨੂੰ ਮੰਨਣ ਵਾਲੇ ਹਨ। ਇਨ੍ਹਾਂ ਵਿਚ ਜ਼ਿਆਦਾ

ਇਮਾਮ ਮਾਵਿਆ ਅਤੇ ਹਜ਼ਰਤ ਮੁਹੰਮਦ ਸਾਹਿਬ ਦੇ ਬਜ਼ੁਰਗਾਂ ਦੀ ਔਲਾਦ ਵਿਚੋਂ ਹਨ। ਇਥੇ ਜਪੁਜੀ ਸਾਹਿਬ ਦੇ ਅਰਬੀ ਭਾਸ਼ਾ ਦੇ ਉਸ ਗੁਟਕੇ (ਪੋਥੀ) ਦੇ ਅੱਜ ਵੀ ਲੋਕਾਂ ਨੂੰ ਦਰਸ਼ਨ ਕਰਵਾਏ ਜਾਂਦੇ ਹਨ।

**ਕਾਰੂੰ ਹਮੀਦ ਦਾ ਪਾਰ-ਉਤਾਰਾ**

ਇਥੋਂ ਚੱਲ ਕੇ ਬਾਬਾ ਜੀ ਦਜਲੇ ਦੀ ਖਾੜੀ ਨੂੰ ਪਾਰ ਕਰ ਕੇ ਇਕ ਸ਼ਹਿਰ ਪੁੱਜੇ, ਜਿਸ ਦਾ ਨਾਂ 'ਕੈ ਕੈ' ਸੀ। ਇਹ ਮਿਸਰ ਦੇ ਬਾਦਸ਼ਾਹ ਦਾ ਸ਼ਹਿਰ ਸੀ। ਬਾਦਸ਼ਾਹ ਦੇ ਕਿਲ੍ਹੇ ਦੇ ਬਾਹਰ ਬਾਬਾ ਜੀ ਨੇ ਦਰਬਾਰ ਲਗਾਇਆ ਅਤੇ ਮਿਸਰੀ ਜ਼ੁਬਾਨ ਵਿਚ ਕੀਰਤਨ ਕਰਨਾਂ ਸ਼ੁਰੂ ਕੀਤਾ। ਕੀਰਤਨ ਦੀ ਆਵਾਜ਼ ਸੁਣ ਕੇ ਬਾਦਸ਼ਾਹ ਦੇ ਮੁਰਸ਼ਦ ਅਤੇ ਬਹੁਤ ਸਾਰੇ ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ। ਕੀਰਤਨ ਸੁਣ ਕੇ ਆਪਣੇ ਸੜਦੇ ਹੋਏ ਦਿਲਾਂ ਨੂੰ ਠੰਡਕ ਪੁੱਜੀ। ਬਾਦਸ਼ਾਹ ਦਾ ਨਾਂ ਕਾਰੂੰ ਹਮੀਦ ਸੀ। ਬਾਦਸ਼ਾਹ ਦਾ ਮੁਰਸ਼ਦ 'ਪੀਰ ਜਲਾਲ' ਸੀ। ਕੀਰਤਨ ਸੁਣ ਕੇ ਉਸ ਦੇ ਮਨ 'ਤੇ ਬਹੁਤ ਚੰਗਾ ਅਸਰ ਹੋਇਆ। ਬਾਬਾ ਜੀ ਨੂੰ ਅਰਜ਼ ਕੀਤੀ ਕਿ ਮੈਂ ਬਾਦਸ਼ਾਹ ਦਾ ਮੁਰਸ਼ਦ ਹਾਂ, ਉਹ ਬਹੁਤ ਜ਼ਾਲਮ ਹੈ। ਲੋਕਾਂ ਨੂੰ ਬਹੁਤ ਦੁਖੀ ਕਰ ਰਿਹਾ ਹੈ। ਬਹੁਤ ਕੰਜੂਸ ਹੈ। ਚਾਲੀ ਗੰਜ ਦੌਲਤ ਦੇ ਇਕੱਠੇ ਕਰ ਰੱਖੇ ਹਨ। ਹੁਣ ਵੀ ਤਸੱਲੀ ਨਹੀਂ, ਲੋਕਾਂ ਦੇ ਕਫ਼ਨ ਤਕ ਉਤਾਰ ਕੇ ਇਕੱਠੇ ਕਰ ਕੇ ਆਪਣਾ ਖ਼ਜ਼ਾਨਾ ਭਰ ਰਿਹਾ ਹੈ। ਉਸ ਨੂੰ ਸਿੱਧੇ ਰਾਹ ਪਾਓ।

ਬਾਬਾ ਜੀ ਨੇ ਕਿਹਾ, 'ਮੈਂ ਆਇਆ ਹੀ ਇਸੇ ਲਈ ਹਾਂ। ਖ਼ੁਦਾ ਭਲਾ ਕਰੇਗਾ।' ਪੀਰ ਜਲਾਲ ਨੂੰ ਵੇਖ ਕੇ ਇਥੇ ਵੱਡੀ ਸੰਗਤ ਕੀਰਤਨ ਸੁਣ ਕੇ ਆਪਣੀਆਂ ਆਤਮਾਵਾਂ ਨੂੰ ਸ਼ਾਂਤ ਕਰਨ ਲੱਗ ਪਈਆਂ। ਇਕ ਦਿਨ ਠੀਕ ਸਮਾਂ ਵੇਖ ਕੇ ਪੀਰ ਜਲਾਲ ਨੇ ਬਾਦਸ਼ਾਹ ਨੂੰ ਦੱਸਿਆ ਕਿ ਆਪਣੇ ਕਿਲ੍ਹੇ ਦੇ ਬਾਹਰ ਹਿੰਦ ਦਾ ਇਕ ਭਾਰੀ ਪੀਰ ਆਇਆ ਹੋਇਆ ਹੈ, ਜਿਨ੍ਹਾਂ ਦੇ ਦੀਦਾਰ ਕਰਦੇ ਹੀ ਆਤਮਾ ਖਿੜ ਉੱਠਦੀ ਹੈ। ਮੱਕਾ

ਕਾਅਬਾ ਨੇ ਵੀ ਉਸ ਦਾ ਤੁਵਾਫ਼ (ਪਰਕਰਮਾ) ਕੀਤਾ ਹੈ। ਉਹ ਕੀਰਤਨ ਕਰਦੇ ਹਨ, ਜਿਸ ਵਿਚ ਬੜੀ ਕੋਸ਼ਿਸ਼ ਹੈ। ਬਾਦਸ਼ਾਹ ਨੇ ਕਿਹਾ ਕਿ ਮੈਨੂੰ ਵੀ ਦਰਸ਼ਨ ਕਰਵਾਓ। ਪੀਰ ਜਲਾਲ ਉਸ ਨੂੰ ਲੈ ਕੇ ਗੁਰੂ ਦਰਬਾਰ ਵਿਚ ਪੁੱਜੇ। ਸ਼ਾਮ ਦਾ ਸਮਾਂ ਸੀ। ਲੋਕਾਂ ਦੀ ਭੀੜ ਦੇਖ ਕੇ ਬਾਦਸ਼ਾਹ ਬੜਾ ਹੈਰਾਨ ਹੋਇਆ ਅਤੇ ਦੀਦਾਦ ਕਰਦੇ ਹੀ ਆਤਮਾ 'ਤੇ ਭਾਰੀ ਅਸਰ ਹੋਇਆ। ਖ਼ੁਸ਼ੀ ਨਾਲ ਸਜ਼ਦਾ ਕਰ ਕੇ ਪਾਸ ਬੈਠ ਗਿਆ। ਬਾਬਾ ਜੀ ਨੂੰ ਅਰਜ਼ ਕੀਤੀ ਕਿ ਹਜ਼ੂਰ ਮੇਰੇ 'ਤੇ ਵੀ ਰਹਿਮਤ ਦੀ ਨਜ਼ਰ ਕਰੋ ਤਾਂ ਕਿ ਨਜਾਤ ਪਾ ਸਕਾਂ। ਬਾਬਾ ਜੀ ਨੇ ਉਸ ਦੇ ਹੱਥ ਵਿਚ ਇਕ ਸੂਈ ਦੇ ਕੇ ਕਿਹਾ, ਇਹ ਮੇਰੀ ਅਮਾਨਤ ਹੈ, ਇਸ ਨੂੰ ਸੰਭਾਲ ਕੇ ਰੱਖਣਾ। ਉਸ ਨੇ ਸੂਈ ਫੜ ਕੇ ਕਿਹਾ ਕਿ ਇਹ ਅਮਾਨਤ ਕਦੋਂ ਵਾਪਸ ਲਓਗੇ। ਬਾਬਾ ਜੀ ਨੇ ਕਿਹਾ ਅਗਲੇ ਜਹਾਨ ਜਾ ਕੇ ਲਵਾਂਗਾ। ਬਾਦਸ਼ਾਹ ਕਹਿਣ ਲੱਗਾ ਕਿ ਅਗਲੇ ਜਹਾਨ ਤਾਂ ਕੁਝ ਨਾਲ ਜਾਂਦਾ ਹੀ ਨਹੀਂ। ਬਾਬਾ ਜੀ ਨੇ ਕਿਹਾ, ਜੋ ਚਾਲੀ ਗੰਜ ਦੌਲਤ ਦੇ ਇਕੱਠੇ ਕਰ ਰਹੇ ਹੋ, ਉਸ ਦਾ ਕੀ ਕਰੋਗੇ ? ਤਦ ਉਸ ਨੂੰ ਸਮਝ ਆਈ ਤੇ ਕਹਿਣ ਲੱਗਾ ਕਿ ਆਪ ਹੀ ਦੱਸੋ ਕੀ ਕਰਾਂ ? ਤਾਂ ਗੁਰੂ ਜੀ ਨੇ ਕਿਹਾ ਕਿ ਇਸ ਨੂੰ ਗ਼ਰੀਬਾਂ ਵਿਚ ਵੰਡ ਦਿਓ, ਆਮ ਲੋਕਾਂ ਦੀ ਸ਼ਹੂਲੀਅਤ ਦੇ ਕੰਮ ਕਰੋ ਅਤੇ ਖ਼ੁਦਾ ਦੇ ਨਾਮ ਨੂੰ ਆਪਣੇ ਦਿਲ ਵਿਚ ਵਸਾ ਕੇ ਹਰਦਮ ਉਸ ਦੀ ਬੰਦਗੀ ਵਿਚ ਮਸਰੂਫ਼ ਰਹੋ। ਇਸੇ ਵਿਚ ਤੁਹਾਡੀ ਨਜਾਤ ਹੈ।

ਇਹ ਸੁਣ ਕੇ ਉਸ ਭਰੋਸਾ ਅਤੇ ਇਕਰਾਰ ਕੀਤਾ ਕਿ ਉਹ ਇੰਝ ਹੀ ਕਰੇਗਾ। ਪੀਰ ਜਲਾਲ ਨੇ ਸੂਈ ਸੰਭਾਲ ਕੇ ਰੱਖ ਲਈ ਅਤੇ ਬੜਾ ਖ਼ੁਸ਼ ਹੋਇਆ। ਸਾਰੇ ਦੇਸ਼ ਦੇ ਗ਼ਰੀਬਾਂ ਵਿਚ ਇਹ ਦੌਲਤ ਵੰਡ ਦਿੱਤੀ ਗਈ। ਸਾਰੇ ਮੁਲਕ ਵਿਚ ਬਾਬਾ ਨਾਨਕ ਜੀ ਦੀ ਜੈ ਜੈਕਾਰ ਹੋਣ ਲੱਗੀ। ਉਸ ਪੀਰ ਨੇ 'ਕੈ ਕੈ' ਸ਼ਹਿਰ ਦੇ ਬਾਹਰ ਨਹਿਰ ਫ਼ਰਾਤ ਦੇ ਕਿਨਾਰੇ ਗੁਰੂ ਜੀ ਦੀ

ਨੇਕੀ ਫੈਲਾਉਣ ਲਈ ਇਕ ਚਬੂਤਰਾ ਬਣਵਾਇਆ, ਜਿਸ ਦਾ ਨਾਂ 'ਵਲੀ ਹਿੰਦ' ਹੈ। ਇਥੇ ਹੀ ਗੁਰੂ ਜੀ ਦੀ ਉਸ 'ਸੂਈ' ਦੇ ਦੀਦਾਰ ਕਰਵਾਏ ਜਾਂਦੇ ਹਨ ਅਤੇ ਇਸ ਦੀ ਪੂਰੀ ਕਹਾਣੀ ਲੋਕਾਂ ਨੂੰ ਦੱਸੀ ਜਾਂਦੀ ਹੈ। ਸਈਦ ਪ੍ਰਿਥੀਪਾਲ ਸਿੰਘ (ਮੁਸ਼ਤਾਕ ਹੁਸੈਨ) ਨੇ ਆਪਣੇ ਭਾਸ਼ਣ ਵਿਚ ਸੰਗਤਾਂ ਨੂੰ ਦੱਸਿਆ ਕਿ ਉਨ੍ਹਾਂ ਨੇ ਵੀ ਇਸ ਸੂਈ ਦੇ ਦਰਸ਼ਨ-ਦੀਦਾਰ ਕੀਤੇ ਹਨ।

**ਪੀਰ ਬਗ਼ਦਾਦ ਨਾਲ ਮੁਲਾਕਾਤ ਤੇ ਉਸ ਨੂੰ ਨਜਾਤ**

ਇਸ ਤੋਂ ਬਾਅਦ ਬਾਬਾ ਨਾਨਕ ਜੀ, ਪੀਰ ਬਗ਼ਦਾਦ ਦੀ ਨਜਾਤ ਲਈ ਉਸ ਦੇ ਸ਼ਹਿਰ ਬਗ਼ਦਾਦ ਗਏ। ਉੱਥੇ ਸ਼ਹਿਰ ਦੇ ਮਸ਼ਰਕ (ਪੂਰਬ) ਵੱਲ ਵੱਡੇ ਕਬਰਸਤਾਨ ਵਿਚ ਖਜੂਰਾਂ ਦੇ ਵੱਡੇ ਜੰਗਲ ਵਿਚ ਡੇਰਾ ਕੀਤਾ ਅਤੇ 'ਪਾਤਾਲਾਂ ਪਾਤਾਲ ਲੱਖ ਆਗਾਸਾਂ ਆਗਾਸ' ਸ਼ਬਦ ਗਾਇਆ ਤੇ ਹਾਜ਼ਰੀਨ (ਸੰਗਤਾਂ) ਨੂੰ ਸਮਝਾਇਆ ਕਿ ਖ਼ੁਦਾ ਨੇ ਸਾਡੇ ਵਰਗੀਆਂ ਲੱਖਾਂ ਹੀ ਦੁਨੀਆਂ ਬਣਾਈਆਂ ਹਨ। ਇਨ੍ਹਾਂ ਹਾਜ਼ਰੀਨ ਵਿਚ ਪੀਰ ਬਗ਼ਦਾਦ ਦਾ ਮੁਰੀਦ ਵੀ ਸੀ। ਉਹ ਦੌੜ ਕੇ ਪੀਰ ਕੋਲ ਗਿਆ ਅਤੇ ਜੋ ਸੁਣਿਆ ਸੀ ਉਸ ਨੂੰ ਕਿਹਾ ਅਤੇ ਦੱਸਿਆ ਕਿ ਸਾਡੇ ਨਬੀ ਪਾਕਿ ਨੇ ਚੌਦਾਂ ਤਬਕ ਬਣਾਏ ਹਨ, ਇਹ ਲੱਖਾਂ ਹੀ ਦੱਸ ਰਹੇ ਹਨ ਅਤੇ ਸ਼ਰੱਈ ਮੁਹੰਮਦੀ ਦੇ ਉਲਟ ਗਾਣਾ-ਵਜਾਉਣਾ ਕਰ ਰਹੇ ਹਨ। ਮੈਨੂੰ ਤਾਂ ਕਾਫ਼ਰ ਦਿਖਾਈ ਦੇਂਦੇ ਹਨ। ਉੱਥੇ ਮੌਜੂਦ ਹੋਰ ਲੋਕਾਂ ਨੇ ਵੀ ਸੁਣਿਆ। ਉਸ ਸਮੇਂ ਇਹ ਪੀਰ ਪੰਜਵੀਂ ਥਾਵੇਂ ਇਸ ਗੱਦੀ ਦਾ ਮਾਲਕ ਸੀ ਅਤੇ ਉਸ ਦਾ ਨਾਂ ਅਬਦੁਲ ਰਹਿਮਾਨ ਸੀ। ਇਹ ਸੁਣਦੇ ਹੀ ਉਹ ਗੁੱਸੇ ਨਾਲ ਲਾਲ-ਪੀਲਾ ਹੋ ਗਿਆ ਅਤੇ ਕਹਿਣ ਲੱਗਾ, 'ਮੇਰਾ ਘੋੜਾ ਲੈ ਕੇ ਆਉ, ਮੈਂ ਤੁਰੰਤ ਜਾਂਦੇ ਹੀ ਉਸ ਨੂੰ ਫ਼ਨਾਹ ਕਰ ਦੇਵਾਂਗਾ।' ਘੋੜੇ 'ਤੇ ਸਵਾਰ ਹੋ ਕੇ ਉਹ ਤੇਜ਼ ਰਫ਼ਤਾਰ ਨਾਲ ਦੌੜਿਆ ਅਤੇ ਦੂਜੇ ਪਾਸੇ ਉਸ ਦੇ ਮੁਰੀਦ ਨੇ ਹੋਰਾਂ

ਲੋਕਾਂ ਨੂੰ ਵੀ ਭੜਕਾ ਦਿੱਤਾ ਸੀ ਅਤੇ ਉਹ ਪੱਥਰ, ਲਾਠੀਆਂ, ਚਾਕੂ ਲੈ ਕੇ ਦੌੜੇ। ਬਾਬਾ ਜੀ ਜਿੱਥੇ ਬੈਠੇ ਸਨ, ਉਨ੍ਹਾਂ ਤੋਂ ਇਕ ਸੌ ਗਜ਼ ਪਹਿਲਾਂ ਹੀ ਪੀਰ ਜੀ ਦਾ ਘੋੜਾ ਅਚਾਨਕ ਰੁਕ ਗਿਆ। ਬੜੇ ਚਾਬਕ ਮਾਰੇ, ਫਿਰ ਵੀ ਘੋੜਾ ਇਕ ਕਦਮ ਅੱਗੇ ਨਾ ਚੱਲ ਸਕਿਆ। ਜਦੋਂ ਸਿਰ ਉੱਪਰ ਚੁੱਕ ਕੇ ਵੇਖਿਆ ਤਾਂ ਗੁਰੂ ਜੀ ਦੇ ਚਿਹਰੇ ਦਾ ਜਲਾਲ ਨਾ ਸਹਾਰ ਸਕਿਆ ਤਾਂ ਅੱਖਾਂ ਬੰਦ ਹੋ ਗਈਆਂ। ਇੰਨੇ ਚਿਰ ਨੂੰ ਖ਼ੁਦਾ ਦੀ ਦਰਗਾਹ ਤੋਂ ਨਿਜ਼ਾਲਤੇ ਵਹੀ ਦੇ ਰਾਹੀਂ ਮੈਨੂੰ ਲਾਅਨਤ ਪਈ ਕਿ ਐ ਪੀਰ ਤੇਰੇ ਤੋਂ ਤਾਂ ਤੇਰਾ ਹੈਵਾਨ ਘੋੜਾ ਹੀ ਚੰਗਾ ਹੈ, ਜਿਸ ਨੇ ਤੇਰੇ ਚਾਬਕਾਂ ਦੀ ਮਾਰ ਖਾਣ ਦੇ ਬਾਵਜੂਦ ਤੈਨੂੰ ਬਾਬਾ ਜੀ ਦੀ ਬੇਇਜ਼ਤੀ ਕਰਨ ਤੋਂ ਰੋਕਿਆ ਹੈ। ਜਿਨ੍ਹਾਂ ਨੂੰ ਤੂੰ ਫ਼ਨਾਹ ਕਰਨ ਦੀ ਨੀਅਤ ਨਾਲ ਆਇਆ ਹੈਂ, ਇਹ ਉਹੀ ਹਨ, ਜਿਨ੍ਹਾਂ ਦਾ ਤੁਵਾਫ਼ (ਪਰਕਰਮਾ) ਮੱਕਾ ਕਾਅਬਾ ਨੇ ਕੀਤਾ ਹੈ ਅਤੇ ਬੜੇ-ਬੜੇ ਪੀਰਾਂ, ਖ਼ਲੀਫ਼ਿਆਂ, ਰੁਕਨਦੀਨ ਜਿਹੇ ਕਾਜ਼ੀਆਂ ਨੇ ਉਨ੍ਹਾਂ ਨਾਲ ਸੈਂਕੜੇ ਸਵਾਲਾਂ-ਜਵਾਬਾਂ ਤੋਂ ਬਾਅਦ ਉਨ੍ਹਾਂ ਦੇ ਕਦਮਾਂ 'ਤੇ ਹੀ ਨਹੀਂ ਡਿੱਗੇ ਸਗੋਂ ਉਨ੍ਹਾਂ ਦੇ ਹੀ ਹੋ ਕੇ ਰਹਿ ਗਏ ਅਤੇ ਨਜਾਤ ਹਾਸਲ ਕੀਤੀ। ਉਸ ਤੋਂ ਬਾਅਦ ਪੀਰ ਨੂੰ ਹੋਸ਼ ਆਈ ਅਤੇ ਘੋੜੇ ਤੋਂ ਉਤਰ ਕੇ, ਜੁੱਤੀਆਂ ਉਤਾਰ ਕੇ ਨੰਗੇ ਪੈਰੀਂ ਚੱਲ ਕੇ ਬਾਬਾ ਜੀ ਦੇ ਕਦਮਾਂ 'ਤੇ ਜਾ ਪਿਆ ਅਤੇ ਮਰੀ ਜਿਹੀ ਜ਼ੁਬਾਨ ਤੋਂ ਬੇ-ਅਖ਼ਤਿਆਰ ਇਹ ਲਫ਼ਜ਼ ਨਿਕਲੇ:

ਐ ਪੀਰੇ ਦਸਤਗੀਰ ਤੂ ਦਸਤ ਮਰਾਬੱਗੀਰ,
ਦਸਤੰਮ ਦੁਨਾਂ ਬਗੀਰ ਕਿ ਗੋਇੰਦ ਦਸਤਗੀਰ।

ਭਾਵ - ਐ ਮੇਰੇ ਪੀਰਾਨੇ ਦਸਤਗੀਰ ਨਾਨਕ, ਆਪ ਮੇਰਾ ਹੱਥ ਫੜੋ। ਇਸ ਤਰ੍ਹਾਂ ਜ਼ੋਰ ਨਾਲ ਫੜੋ ਕਿ ਜਦੋਂ ਮੇਰੇ ਮੁਰੀਦ ਸੁਣਨ ਤਾਂ ਉਨ੍ਹਾਂ ਨੂੰ ਇਸ ਬਾਤ ਵਿਚ ਖ਼ੁਸ਼ੀ ਹੋਵੇ ਕਿ ਉਨ੍ਹਾਂ ਦੇ ਮੁਰਸ਼ਦ ਨੇ ਕਾਮਿਲ ਮਰਦ

ਅੱਲ੍ਹਾ ਦੇ ਹੱਥ ਵਿਚ ਆਪਣਾ ਹੱਥ ਫੜਾਇਆ ਹੈ। ਮੇਰੇ ਸਿਰ 'ਤੇ ਰਹਿਮਤ ਭਰਿਆ ਹੱਥ ਰੱਖੋ। ਬਾਬਾ ਜੀ ਨੇ ਆਪਣੇ ਮੁਬਾਰਕ ਹੱਥਾਂ ਨਾਲ ਉਸ ਦਾ ਸਿਰ ਆਪਣੇ ਕਦਮਾਂ ਤੋਂ ਉਠਾਇਆ ਅਤੇ ਫ਼ਰਮਾਇਆ ਕਿ ਤੁਹਾਡਾ ਸਜਦਾ ਖ਼ੁਦਾ ਦੀ ਦਰਗਾਹ ਵਿਚ ਕਬੂਲ ਹੋਇਆ। ਜੋ ਮੁਰੀਦ ਬਾਬਾ ਜੀ ਨੂੰ ਕਾਫ਼ਰ ਕਹਿ ਕੇ ਫ਼ਨਾਹ ਕਰਨ ਲਈ ਆਏ ਸਨ, ਉਹ ਆਪਣੇ ਪੀਰ ਨੂੰ ਸਜਦਾ ਕਰ ਕਰਦਾ ਵੇਖ ਕੇ ਲਾਲ-ਪੀਲੇ ਹੋ ਰਹੇ ਸਨ। ਜਦ ਉਸ ਨੇ ਪਿੱਛੇ ਵੇਖਿਆ ਤਾਂ ਕਰੀਬ ਇਕ ਹਜ਼ਾਰ ਆਦਮੀ ਹੱਥਾਂ ਵਿਚ ਪੱਥਰ, ਲਾਠੀਆਂ, ਚਾਕੂ ਆਦਿ ਲੈ ਕੇ ਬਾਹਵਾਂ ਉੱਪਰ ਕਰ ਕੇ ਖੜ੍ਹੇ ਸਨ। ਇਹ ਵੇਖ ਕੇ ਪੀਰ ਜੀ ਨੇ ਮੁਖ਼ਾਤਿਬ ਹੋ ਕੇ ਉਨ੍ਹਾਂ ਨੂੰ ਕਿਹਾ, 'ਹਾਜ਼ਰੀਨ, ਜਿਸ ਨੂੰ ਮੈਂ ਸਜਦਾ ਕੀਤਾ ਹੈ, ਹੈਰਾਨ ਨਾ ਹੋਵੋ, ਮੈਂ ਪਛਾਣ ਕੇ ਸਜਦਾ ਕੀਤਾ ਹੈ। ਇਹ ਨਬੀ ਹਨ, ਪੀਰ ਨਹੀਂ। ਮੇਰੀਆਂ ਅੱਖਾਂ ਨਾਲ ਵੇਖੋ, ਖ਼ੁਦਾ ਹਨ। ਤੁਸੀਂ ਵੀ ਸਜਦਾ ਕਰੋ ਅਤੇ ਸਲਾਮ ਭੇਜੋ। ਬਾਬਾ ਜੀ ਨੂੰ ਉਨ੍ਹਾਂ 'ਤੇ ਰਹਿਮਤ ਕਰਨ ਦੀ ਬੇਨਤੀ ਕੀਤੀ ਤਾਂ ਸਾਰਿਆਂ ਦੇ ਹੱਥ ਹੇਠਾਂ ਆ ਗਏ। ਇਹ ਵੇਖ ਕੇ ਸਾਰਿਆਂ ਨੇ ਗੁਰੂ ਨਾਨਕ ਸਾਹਿਬ ਨੂੰ ਸਜਦਾ ਕੀਤਾ ਅਤੇ ਠੰਡੇ-ਸੀਤਲ ਹੋ ਕੇ ਬੈਠ ਗਏ।

ਇਨ੍ਹਾਂ ਵਿਚੋਂ ਇਕ ਆਦਮੀ ਨੇ ਕਿਹਾ ਕਿ ਆਪ ਗਾਉਂਦੇ ਕਿਉਂ ਹੋ ? ਜਵਾਬ ਵਿਚ ਬਾਬਾ ਜੀ ਨੇ ਫ਼ਰਮਾਇਆ ਕਿ ਹਜ਼ਰਤ ਮੁਹੰਮਦ ਸਾਹਿਬ ਨਾਬਾਲਕ ਆਇਸ਼ਾ ਨੂੰ ਕੰਧੇ 'ਤੇ ਬਿਠਾ ਕੇ ਹਰ ਰੋਜ਼ ਬਲੋਚਾਂ ਦਾ ਗਾਣਾ ਸੁਣਨ ਨੂੰ ਜਾਂਦੇ ਸਨ। ਇਹ ਗੁਪਤ ਰਾਜ਼ ਸੁਣ ਕੇ ਸਾਰਿਆਂ ਨੇ ਗੁਰੂ ਸਾਹਿਬ ਦੀ ਬਹੁਤ ਸਿਫ਼ਤ ਕੀਤੀ ਅਤੇ ਸਜਦਾ ਕੀਤਾ। ਹੁਣ ਖੁੱਲ੍ਹ ਕੇ ਹਰ ਰੋਜ਼ ਕੀਰਤਨ ਦੀ ਮਹਿਫ਼ਲ ਲੱਗਣ ਲੱਗੀ। ਦਸਤਗੀਰ ਸਾਹਿਬ ਆਪ ਹਰ ਰੋਜ਼ ਇਸ ਕੀਰਤਨ ਵਿਚ ਹਾਜ਼ਰੀ ਭਰਨ ਲੱਗੇ। ਉਨ੍ਹਾਂ ਨੂੰ ਵੇਖ ਕੇ ਆਮ ਲੋਕ ਵੀ ਭਾਰੀ ਗਿਣਤੀ ਵਿਚ ਸਤਿਸੰਗ

ਵਿਚ ਬਹਿ ਅਤੇ ਸ਼ਬਦ ਸੁਣ ਕੇ ਆਪਣੇ ਦਿਲਾਂ 'ਤੇ ਲੱਗੀ ਮੈਲ ਨੂੰ ਸਾਫ਼ ਕਰਨ ਲੱਗੇ। ਸਾਰੇ ਸ਼ਹਿਰ ਵਿਚ 'ਸਤਿ ਕਰਤਾਰ, ਸਤਿ ਕਰਤਾਰ' ਦੀ ਗੂੰਜ ਉੱਠਣ ਲੱਗ ਪਈ।

**ਫ਼ਕੀਰ ਬਹਿਲੋਲ ਨੂੰ ਨਜਾਤ**

ਸ਼ਹਿਰ ਦੇ ਬਾਹਰ ਦਜ਼ਲਾ ਨਾਂ ਦਾ ਦਰਿਆ ਹੈ। ਉਸ ਦੇ ਕੰਢੇ ਇਕ ਫ਼ਕੀਰ ਝੌਂਪੜੀ ਬਣਾ ਕੇ ਰਹਿੰਦਾ ਸੀ ਅਤੇ ਉਸ ਦਾ ਨਾਂ ਬਹਿਲੋਲ ਸੀ। ਉਸ ਨੇ ਆਪਣੇ ਮੁਰੀਦਾਂ ਕੋਲੋਂ ਬਾਬਾ ਨਾਨਕ ਦੀ ਸਿਫ਼ਤ-ਸਲਾਹ ਸੁਣੀ ਸੀ ਕਿ ਕਿਵੇਂ ਮੱਕਾ ਕਾਬਾ ਨੇ ਉਨ੍ਹਾਂ ਦਾ ਤੁਵਾਫ਼ (ਪਰਿਕਰਮਾ) ਕੀਤਾ ਹੈ।

ਪੀਰ ਦਸਤਗੀਰ ਆਪਣੇ ਸਾਰੇ ਮੁਰੀਦਾਂ ਅਤੇ ਸੰਗੀ-ਸਾਥੀਆਂ ਨਾਲ ਆਇਆ ਅਤੇ ਬਾਬਾ ਜੀ ਦੇ ਦੀਦਾਰ ਕਰ ਕੇ ਬੜਾ ਖ਼ੁਸ਼ ਹੋਇਆ। ਉਸ ਨੇ ਆਪਣੇ ਦਿਲ ਦੇ ਸ਼ੰਕਿਆਂ ਨੂੰ ਮਿਟਾਉਣ ਲਈ ਗੁਰੂ ਸਾਹਿਬ ਨੂੰ ਕਈ ਸਵਾਲ ਕੀਤੇ, ਜਿਨ੍ਹਾਂ ਦੇ ਜਵਾਬ ਸੁਣ ਕੇ ਉਸ ਦੀ ਪੂਰੀ ਤਸੱਲੀ ਹੋ ਗਈ ਅਤੇ ਦਿਲ ਵਿਚ ਬਾਬਾ ਜੀ ਲਈ ਬਹੁਤ ਇੱਜ਼ਤ ਅਤੇ ਪਿਆਰ ਪੱਕਾ ਹੋ ਗਿਆ। ਗੁਰੂ ਜੀ ਨੇ ਕਿਹਾ ਕਿ ਬੰਦੇ ਨੂੰ ਸੰਸਾਰ ਦੀਆਂ ਸਾਰੀਆਂ ਖ਼ਾਹਿਸ਼ਾਂ ਨੂੰ ਮਾਰ ਕੇ, ਸਾਰੇ ਲੋਭ-ਲਾਲਚ ਮਿਟਾ ਕੇ ਖ਼ੁਦਾ ਦੀ ਹਰ ਸਮੇਂ, ਹਰ ਥਾਂ ਹਾਜ਼ਰ ਨਾਜ਼ਰ ਜਾਣਦੇ ਹੋਏ ਉਸ ਦੀ ਬੰਦਗੀ ਕਰਨ ਦੀ ਜ਼ਰੂਰਤ ਹੈ। ਇਹ ਸੁਣ ਕੇ ਬਹਿਲੋਲ ਫ਼ਕੀਰ ਬਹੁਤ ਖ਼ੁਸ਼ ਹੋਇਆ ਤੇ ਅਰਜ਼ ਕੀਤੀ ਕਿ ਉਸ ਦੀ ਝੌਂਪੜੀ ਨੂੰ ਆਪਣੇ ਪਵਿੱਤਰ ਕਦਮਾਂ ਨਾਲ ਫ਼ੈਜ਼ਯਾਬ (ਪਵਿੱਤਰ) ਕਰੋ। ਗੁਰੂ ਜੀ ਨੇ ਉਸ ਦੀ ਬੇਨਤੀ ਅਤੇ ਪਿਆਰ ਦੇਖ ਕੇ, ਉਸ ਦੀ ਬੇਨਤੀ ਕਬੂਲ ਕੀਤੀ ਅਤੇ ਬਹਿਲੋਲ ਆਪਣੇ ਮੁਰੀਦਾਂ ਨਾਲ ਬਾਬਾ ਜੀ ਨੂੰ ਆਪਣੀ ਝੌਂਪੜੀ ਵਿਚ ਲੈ ਗਿਆ ਅਤੇ ਝੌਂਪੜੀ ਦੇ ਬਾਹਰ ਆਪਣੇ ਹੱਥਾਂ ਨਾਲ ਬਾਬਾ ਜੀ ਦੇ ਬੈਠਣ ਲਈ ਚਾਦਰ ਵਿਛਾਈ।

ਕਾਫ਼ੀ ਦੇਰ ਤਕ ਗੁਰੂ ਜੀ ਨਾਲ ਗਿਆਨ-ਚਰਚਾ ਹੁੰਦੀ ਰਹੀ। ਹੁਣ ਖਾਣੇ ਦਾ ਸਮਾਂ ਜਾਣ ਕੇ ਖਾਣਾ ਖਾਣ ਲਈ ਅਰਜ਼ ਕੀਤੀ ਤਾਂ ਬਾਬਾ ਜੀ ਚੁੱਪ ਰਹੇ। ਇਸ ਚੁੱਪ ਨੂੰ ਗੁਰੂ ਜੀ ਦੀ ਹਾਂ ਸਮਝ ਕੇ ਬਹਿਲੋਲ ਜੀ ਨੇ ਆਪਣੇ ਮੁਰੀਦ ਅਮਰ ਰਜ਼ਾ ਨੂੰ ਕਿਹਾ ਕਿ ਬਾਜ਼ਾਰ ਤੋਂ ਖਾਣੇ ਦਾ ਸਾਮਾਨ ਲੈ ਕੇ ਖਾਣਾ ਤਿਆਰ ਕਰੋ। ਉਸ ਸਮੇਂ ਬਾਬਾ ਜੀ ਆਪਣੇ ਸਿਰ 'ਤੇ ਕੰਘਾ ਕਰ ਰਹੇ ਸਨ ਅਤੇ ਦੋ ਵਾਲ ਕੰਘੇ ਵਿਚ ਆਏ। ਬਾਬਾ ਜੀ ਨੇ ਅਮਰ ਰਜ਼ਾ ਨੂੰ ਪੁੱਛਿਆ ਇਹ ਕੀ ਹੈ। ਉਸ ਨੇ ਕਿਹਾ ਮੂਏ (ਵਾਲ) ਹਨ। ਬਾਬਾ ਜੀ ਨੇ ਕਿਹਾ ਵਾਲ ਨਹੀਂ, ਇਹ ਐਨਕ ਹੈ। ਜੋ ਤੁਸੀਂ ਖਾਣੇ ਦਾ ਸਾਮਾਨ ਲੈਣ ਜਾ ਰਹੇ ਹੋ, ਉਹ ਕਿਸੇ ਇਨਸਾਨ ਦੀ ਦੁਕਾਨ ਤੋਂ ਲੈ ਆਣਾ। ਇਹ ਸੁਣ ਕੇ ਬਹਿਲੋਲ ਜੀ ਬੋਲੇ, ਇਹ ਸ਼ਹਿਰ ਪੀਰਾਨੇ-ਪੀਰ ਦਸਤਗੀਰ ਜੀ ਦਾ ਹੈ। ਇਥੇ ਸਾਰਿਆਂ ਨੂੰ ਯਕੀਨ ਹੈ ਕਿ ਦਸਤਗੀਰ ਜੀ ਦੇ ਸ਼ਹਿਰ ਵਿਚ ਰਹਿਣ ਵਾਲਿਆਂ ਦੀ ਵਜ੍ਹਾ ਕਾਰਨ ਸਾਰੇ ਨਜਾਤ (ਗੁਨਾਹਾਂ ਦੀ ਮਾਫ਼ੀ) ਪਾਉਣਗੇ। ਸੋ ਇਥੇ ਸਾਰੇ ਨਜਾਤ ਦੀ ਜ਼ਿੰਦਗੀ ਗੁਜ਼ਾਰ ਰਹੇ ਹਨ। ਗੁਰੂ ਜੀ ਨੇ ਕਿਹਾ, ਐਸਾ ਨਹੀਂ ਹੈ। ਖ਼ੁਦਾ ਦੇ ਘਰ ਵਿਚ, ਜ਼ਿੰਦਗੀ ਵਿਚ ਜੋ-ਜੋ ਕਿਸੇ ਨੇ ਕੀਤਾ ਹੁੰਦਾ ਹੈ, ਉਸ ਦਾ ਹਿਸਾਬ ਹੁੰਦਾ ਹੈ। ਇਹ ਖ਼ਿਆਲ ਕਿ ਅਸੀਂ ਪੀਰ ਜੀ ਦੇ ਸ਼ਹਿਰ ਵਿਚ ਰਹਿੰਦੇ ਹਾਂ, ਇਸ ਲਈ ਬਖ਼ਸ਼ੇ ਜਾਵਾਂਗੇ, ਦਰੁਸਤ ਨਹੀਂ। ਗੁਰੂ ਜੀ ਨੇ ਅਮਰ ਰਜ਼ਾ ਨੂੰ ਇਕ ਟਕਾ ਦਿੱਤਾ ਅਤੇ ਕਿਹਾ ਕਿ ਇਸ ਟਕੇ ਦਾ ਸਾਮਾਨ ਲੈਣ ਲਈ ਜੋ ਐਨਕ ਤੈਨੂੰ ਦਿੱਤੀ ਹੈ, ਉਸ ਨੂੰ ਆਪਣੀਆਂ ਅੱਖਾਂ 'ਤੇ ਲਟਕਾ ਕੇ ਦੇਖ ਲੈਣਾ ਕਿ ਦੁਕਾਨ -ਦਾਰ ਇਨਸਾਨ ਹੈ! ਜੀ ਹਜ਼ੂਰ ਕਹਿ ਕੇ ਉਹ ਬਾਜ਼ਾਰ ਵਿਚ ਗਿਆ ਅਤੇ ਇਕ ਦੁਕਾਨ ਵਿਚ ਐਨਕ ਲਗਾ ਕੇ ਦੇਖਿਆ ਤਾਂ ਉਹ ਹਿਰਨ ਦਿੱਸਿਆ। ਫਿਰ ਦੂਸਰੀ ਦੁਕਾਨ 'ਤੇ ਜਾ ਕੇ ਦੇਖਿਆ ਤਾਂ ਉਹ ਮੁਰਗਾ ਦਿੱਸਿਆ। ਇਸੇ ਤਰ੍ਹਾਂ ਉਸ ਨੇ ਕਈ ਦੁਕਾਨਾਂ ਦੇਖੀਆਂ ਤਾਂ ਕੋਈ

ਵੀ ਇਨਸਾਨ ਨਾ ਦਿੱਸਿਆ। ਪਰੇਸ਼ਾਨ ਹੋ ਕੇ ਉਹ ਖ਼ਾਲੀ ਹੱਥ ਤੁਰ ਪਿਆ। ਆਖ਼ਰ ਇਕ ਹੋਰ ਛੋਟੀ ਜਿਹੀ ਦੁਕਾਨ ਦੇਖੀ, ਜਿਸ ਦਾ ਮਾਲਕ ਜਟਾਜੂਟ ਧਾਰੀ ਸੀ। ਉਸ ਦੀਆਂ ਅੱਖਾਂ ਵਿਚ ਮਸਤੀ ਤੇ ਮੱਥਾ ਚਮਕ ਰਿਹਾ ਸੀ। ਜਦ ਅਮਰ ਰਜ਼ਾ ਨੇ ਐਨਕ ਲਾ ਕੇ ਦੇਖੀ ਦਾ ਉਹੀ ਸੂਰਤ ਦੇਖੀ ਜੋ ਬਗੈਰ ਐਨਕ ਦੇ ਸੀ। ਦੁਬਾਰਾ ਐਨਕ ਲਾ ਕੇ ਵੇਖਿਆ ਤਾਂ ਤਸੱਲੀ ਹੋ ਗਈ ਕਿ ਇਹੋ ਅਸਲੀ ਇਨਸਾਨ ਹੈ। ਇਸ ਦੁਕਾਨਦਾਰ ਨੂੰ ਟਕਾ ਦੇ ਕੇ ਜੋ ਚਾਹੀਦਾ ਸੀ ਉਹ ਦੱਸ ਦਿੱਤਾ। ਦੁਕਾਨਦਾਰ ਨੇ ਟਕੇ ਨੂੰ ਪਛਾਣ ਕੇ ਮੱਥੇ 'ਤੇ ਲਾਇਆ ਅਤੇ ਫਿਰ ਉਸ ਨੂੰ ਅੰਦਰ ਰੱਖ ਕੇ ਅਮਰ ਰਜ਼ਾ ਨੂੰ ਸਾਮਾਨ ਦਿੱਤਾ ਤਾਂ ਅਮਰ ਰਜ਼ਾ ਨੇ ਕਿਹਾ, 'ਮੈਂ ਤੁਹਾਨੂੰ ਇਕ ਟਕਾ ਦਿੱਤਾ ਸੀ ਪਰ ਤੁਸਾਂ ਗ਼ਲਤੀ ਨਾਲ ਬਹੁਤ ਵੱਧ ਸਾਮਾਨ ਦੇ ਦਿੱਤਾ ਹੈ।' ਜਵਾਬ ਵਿਚ ਉਸ ਨੇ ਕਿਹਾ, 'ਭਾਈ, ਇਹ ਸਾਮਾਨ ਉਸ ਟਕੇ ਦਾ ਨਹੀਂ, ਉਸ ਟਕੇ ਦੀ ਕੀਮਤ ਬੇਸ਼ੁਮਾਰ ਹੈ, ਜੋ ਮੈਂ ਦੇ ਨਹੀਂ ਸਕਦਾ। ਜੋ ਸਾਮਾਨ ਦਿੱਤਾ ਹੈ, ਉਹ ਤੇ ਉਸ ਟਕੇ ਦੇ ਦੀਦਾਰ ਕਰਨ ਦੀ ਕੀਮਤ ਹੈ। ਜਲਦੀ ਜਾਵੋ, ਤੁਹਾਡੀ ਇੰਤਜ਼ਾਰ ਹੋ ਰਹੀ ਹੈ।' ਅਮਰ ਰਜ਼ਾ ਨੇ ਜੋ ਦੇਖਿਆ ਸੀ ਆ ਕੇ ਬਹਿਲੋਲ ਨੂੰ ਦੱਸਿਆ। ਬਹਿਲੋਲ ਜੀ ਦਾ ਬਾਬਾ ਜੀ 'ਤੇ ਭਰੋਸਾ ਬਹੁਤ ਵਧ ਗਿਆ ਅਤੇ ਉਨ੍ਹਾਂ ਨੂੰ ਅੱਲ੍ਹਾ ਦੀ ਜ਼ਾਤ ਕਰ ਕੇ ਮੰਨਣ ਲੱਗੇ। ਬਾਬਾ ਜੀ ਸ਼ਾਮ ਨੂੰ ਆਪਣੀ ਥਾਂ 'ਤੇ ਵਾਪਸ ਆ ਗਏ। ਸ਼ਾਮ ਦੇ ਕੀਰਤਨ ਵਿਚ ਬੇਅੰਤ ਲੋਕ ਆਏ, ਜਿਸ ਦੀ ਇਕ ਵਜ੍ਹਾ ਇਹ ਸੀ ਕਿ ਬਗ਼ਦਾਦ ਦਾ ਉਹ ਵੱਡਾ ਪੀਰ ਅਬਦੁਲ ਰਹਿਮਾਨ ਦਸਤਗੀਰ ਵੀ ਆਪਣੇ ਸਾਥੀਆਂ ਸਮੇਤ ਹਾਜ਼ਰੀ ਭਰ ਰਿਹਾ ਸੀ।

ਇਕ ਦਿਨ ਕੀਰਤਨ ਤੋਂ ਬਾਅਦ ਗੁਰੂ ਜੀ ਨੂੰ ਮਰਦਾਨਾ ਜੀ ਨੇ ਬੇਨਤੀ ਕੀਤੀ ਕਿ ਹੁਣ ਕਿਸੇ ਦੂਸਰੀ ਥਾਂ ਚੱਲੋ ਕਿਉਂਕਿ ਇਥੇ ਦਾ ਪਾਣੀ ਬੜਾ ਕੌੜਾ ਹੈ। ਬਾਬਾ ਜੀ ਨੇ ਮਰਦਾਨੇ ਨੂੰ ਜਵਾਬ ਦਿੱਤਾ ਕਿ ਇਸ

ਜ਼ਮੀਨ ਨੇ ਖ਼ੁਦਾ ਦੀ ਸਿਫ਼ਤ-ਸਲਾਹ ਦਾ ਕੀਰਤਨ ਸੁਣਿਆ ਹੈ। ਇਹ ਆਪ ਨੂੰ ਅਤੇ ਸਾਰੀ ਸੰਗਤ ਨੂੰ ਜ਼ਰੂਰ ਮਿੱਠਾ ਪਾਣੀ ਦੇਵੀਗੀ। ਬਾਬਾ ਜੀ ਨੇ ਮਰਦਾਨਾ ਜੀ ਨੂੰ ਆਪਣੀ ਆਸਾ (ਸੋਟੀ) ਦਿੱਤੀ ਅਤੇ ਕਿਹਾ ਕਿ ਇਸ ਨੂੰ ਸਾਹਮਣੇ ਜ਼ਮੀਨ ਵਿਚ ਗੱਡ ਦਿਓ। ਹੁਕਮ ਪਾ ਕੇ ਮਰਦਾਨਾ ਜੀ ਨੇ ਆਸਾ ਜ਼ਮੀਨ ਵਿਚ ਗੱਡੀ ਹੀ ਸੀ ਕਿ ਇਕ ਦਮ ਪਾਣੀ ਦਾ ਚਸ਼ਮਾ ਨਿਕਲ ਆਇਆ, ਜੋ ਮਿੱਠਾ ਸੀ। ਇਸ ਆਬੇ-ਹਯਾਤ (ਅੰਮ੍ਰਿਤ) ਨੂੰ ਪੀ ਕੇ ਸਾਰੀ ਸੰਗਤ ਨੇ ਆਪਣੇ ਦਿਲਾਂ ਨੂੰ ਪਵਿੱਤਰ ਕੀਤਾ। ਬਾਅਦ ਵਿਚ ਇਸ ਚਸ਼ਮੇ ਨੂੰ ਖੂਹ ਦੀ ਸ਼ਕਲ ਵਿਚ ਬਦਲ ਦਿੱਤਾ ਗਿਆ, ਜਿਸ ਦਾ ਨਾਂ 'ਵਲੀ ਹਿੰਦ ਦਾ ਚਸ਼ਮਾ' ਹੈ।

ਇਸ ਚਸ਼ਮੇ ਦਾ ਪਾਣੀ ਦੂਰ-ਦੂਰ ਤੋਂ ਲੋਕ ਆਪਣੇ ਘਰਾਂ ਵਿਚ ਲੈ ਕੇ ਜਾਂਦੇ ਹਨ। ਬਹਿਲੋਲ ਜੀ ਨੇ ਗੁਰੂ ਜੀ ਨੂੰ ਬੇਨਤੀ ਕਰ ਕੇ ਕਾਫ਼ੀ ਦਿਨ ਇਥੇ ਹੀ ਰੱਖਿਆ। ਬਾਅਦ ਵਿਚ ਬਾਬਾ ਜੀ ਦੀ ਯਾਦਗਾਰ ਇਕ ਚਬੂਤਰੇ ਦੀ ਸ਼ਕਲ ਵਿਚ ਬਹਿਲੋਲ ਜੀ ਨੇ ਬਣਵਾਈ, ਜਿਸ ਦੇ ਹੇਠਾਂ ਅਰਬੀ ਅਤੇ ਤੁਰਕੀ ਦੋਵਾਂ ਜ਼ਬਾਨਾਂ ਵਿਚ ਅੱਜ ਵੀ ਮੌਜੂਦ ਹੈ। ਭਾਵ, ਬਹਿਲੋਲ ਕਹਿੰਦੇ ਹਨ, "ਐ ਮੁਰਾਦਾਂ ਪੂਰੀਆਂ ਕਰਨ ਵਾਲੇ ਖ਼ੁਦਾ ਤੂੰ ਜ਼ਾਹਿਰ ਖ਼ੁਦਾ ਹੈਂ। ਕੀ ਹੋਇਆ ਜੋ ਬਾਬਾ ਨਾਨਕ ਨਾਮ ਨਾਲ ਫ਼ਕੀਰੀ ਲਿਬਾਸ ਵਿਚ ਦੁਨੀਆ ਵਿਚ ਆਏ ਹੋ ! ਮੈਂ ਪਹਿਚਾਣ ਲਿਆ ਹੈ। ਇਸ ਯਾਦਗਾਰੀ ਇਮਾਰਤ ਨੂੰ ਕਾਇਮ ਕਰਦਾ ਹਾਂ, ਜੋ ਆਉਣ ਵਾਲੀਆਂ ਪੁਸ਼ਤਾਂ ਤਕ ਕਾਇਮ ਰਹੇ। ਇਸ ਦੀ ਕਾਇਮੀ ਲਈ ਜ਼ਰੂਰੀ ਹੈ ਕਿ ਮੈਂ ਆਪ ਦੀ ਮਦਦ ਮੰਗਾਂ ਕਿ ਆਪਣੇ ਨੇਕ ਇਸ ਬਖ਼ਤ ਮੁਰੀਦ ਨੂੰ ਹਮੇਸ਼ਾ ਰਹਿਣ ਵਾਲਾ ਸਵਾਬ ਮਿਲਦਾ ਰਹੇ (917 ਹਿਜਰੀ, 5 ਸ਼ਵਾਲ)।"

ਸੰਨ 1914 ਦੀ ਆਲਮੀ ਜੰਗ ਵਿਚ ਸਿੱਖ ਫ਼ੌਜੀਆਂ ਨੇ ਇਸ ਚਬੂਤਰੇ 'ਤੇ ਇਕ ਛੋਟਾ ਜਿਹਾ ਕਮਰਾ ਬਣਾਇਆ। ਲੜਾਈ ਤੋਂ ਬਾਅਦ

ਬਗ਼ਦਾਦ ਆਜ਼ਾਦ ਹੋਇਆ ਤਾਂ ਬਹੁਤ ਸਾਰੇ ਸਿੰਧੀ ਅਤੇ ਦੂਸਰੇ ਸਿੱਖ ਵਪਾਰੀ ਇਥੇ ਪੁੱਜੇ। ਗੁਰੂ ਸਾਹਿਬ ਦੇ ਕਦਮਾਂ ਨੂੰ ਛੂਹਣ ਵਾਲੀ ਮਿੱਟੀ ਨੂੰ ਚੁੰਮਿਆ ਅਤੇ ਆਪਣੀ ਨੇਕ ਕਮਾਈ ਸਰਫ਼ ਕਰਦੇ ਹੋਏ ਇਥੇ ਇਕ ਸ਼ਾਨਦਾਰ ਮੀਨਾਰ (ਗੁਰਦੁਆਰਾ) ਬਣਵਾਇਆ। ਹੁਣ ਇਸ ਮੀਨਾਰ ਦਾ ਨਿਸ਼ਾਨ ਸਾਹਿਬ ਪੂਰੇ ਬਗ਼ਦਾਦ ਸ਼ਹਿਰ ਤੋਂ ਉੱਚਾ ਝੂੱਲ ਰਿਹਾ ਹੈ ਅਤੇ ਬਗ਼ਦਾਦ ਦੇ ਚਾਰੇ ਪਾਸਿਆਂ ਤੋਂ ਦਿੱਸਦਾ ਹੈ। ਜੋ ਪੱਟੀ (ਸ਼ਿਲਾਲੇਖ) ਚਬੂਤਰੇ 'ਤੇ ਲੱਗੀ ਹੋਈ ਸੀ, ਉਹ ਹੁਣ ਦਰਬਾਰ ਦੀ ਦਹਿਲੀਜ਼ ਦੇ ਸਾਹਮਣੇ ਲੱਗੀ ਹੈ। ਇਨ੍ਹਾਂ ਨੇ ਇਕ ਵੱਡਾ ਉਪਕਾਰ ਇਹ ਕੀਤਾ ਹੈ ਕਿ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਇਕ ਗ੍ਰੰਥੀ ਸਾਹਿਬ ਨੂੰ ਰੱਖ ਦਿੱਤਾ ਹੈ। ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਬਹਿਲੋਲ ਜੀ ਦੇ ਮੁਰੀਦ ਅਮਰ ਰਜ਼ਾ ਦੀ ਵੰਸ਼ ਕੋਲ ਹੈ। ਇਨ੍ਹਾਂ ਦੇ ਕੋਲ ਇਕ ਪਵਿੱਤਰ ਕਿਤਾਬ ਵੀ ਹੈ, ਜਿਸ ਵਿਚ ਜਪੁਜੀ ਸਾਹਿਬ ਦਾ ਪਾਠ ਹੈ ਅਤੇ ਕੁੱਝ ਸ਼ਬਦਾਂ ਤੋਂ ਇਲਾਵਾ ਮੱਕਾ ਅਤੇ ਬਗ਼ਦਾਦ ਦੀ ਵਾਰਤਾਲਾਪ ਵੀ ਹੈ।

### ਮੁਸ਼ਤਾਕ ਹੁਸੈਨ ਦੀ ਆਪਣੇ ਪਿਤਾ ਨਾਲ ਮੁਲਾਕਾਤ

ਮੁਸ਼ਤਾਕ ਹੁਸੈਨ ਨੇ 'ਸਿਹਾਯਤੋ ਬਾਬਾ ਨਾਨਕ ਫ਼ਕੀਰ' ਅਤੇ 'ਤਵਾਰੀਖ-ਏ-ਅਰਬ' ਦੀ ਨਕਲ ਕਰ ਕੇ ਇਕ ਕਿਤਾਬ ਦੀ ਸ਼ਕਲ ਦੇ ਕੇ ਆਪਣੇ ਪਿਤਾ ਜੀ ਨੂੰ ਦਿੱਤੀ ਤਾਂ ਕਿ ਉਨ੍ਹਾਂ ਦੇ ਵਿਚਾਰ ਜਾਣ ਲਵੇ ਅਤੇ ਸੋਚਣ ਲੱਗਾ ਕਿ ਦੋ ਦਿਨ ਪੜ੍ਹ ਕੇ ਆਪਣੇ ਵਿਚਾਰ ਮੇਰੇ ਨਾਲ ਸਾਂਝੇ ਕਰਨਗੇ। ਪਰ ਦੋ ਦਿਨਾਂ ਤਕ ਮੈਨੂੰ ਨਹੀਂ ਬੁਲਾਇਆ ਅਤੇ ਤੀਸਰੇ ਦਿਨ ਮੈਂ ਆਪਣੀ ਕਿਤਾਬ ਮੰਗੀ ਪਰ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਮੈਂ ਬੜਾ ਮਾਯੂਸ ਹੋ ਗਿਆ, ਜਿਵੇਂ ਮੇਰਾ ਸਭ ਕੁਝ ਗੁੰਮ ਗਿਆ ਹੋਵੇ। ਫਿਰ ਮੈਂ ਮਦੀਨੇ ਦੀਆਂ ਗਲੀਆਂ ਵਿਚ ਫਿਰ ਕੇ ਗੁਰੂ ਨਾਨਕ ਸਾਹਿਬ ਦੀ ਕਿਸੇ ਨਿਸ਼ਾਨੀ ਦੀ ਤਲਾਸ਼ ਕਰਨ ਲੱਗਾ ਤਾਂ ਮੈਨੂੰ ਇਕ ਕਾਫ਼ਲਾ

ਦਿੱਸਿਆ, ਜੋ ਬਹੁਤੁਲ ਮੁਕੱਦਸ ਜਾ ਰਿਹਾ ਸੀ। ਮੈਂ 'ਸਿਹਾਯਤੋ ਬਾਬਾ ਨਾਨਕ ਫ਼ਕੀਰ' ਕਿਤਾਬ ਵਿਚ ਪੜ੍ਹਿਆ ਸੀ ਕਿ ਮੱਕਾ ਜਾਣ ਤੋਂ ਪਹਿਲਾਂ ਗੁਰੂ ਜੀ ਇਸ ਸ਼ਹਿਰ ਵਿਚ ਆਏ ਸਨ ਅਤੇ ਇਥੇ ਲੋਕਾਂ ਨੂੰ ਨਜਾਤ ਪਾਉਣ ਦੇ ਅਮਲੀ ਰਾਹ ਤੋਂ ਜਾਣੂ ਕਰਵਾਇਆ ਸੀ। ਮੈਂ ਸੋਚਿਆ ਕਿ ਇਸ ਕਾਫ਼ਲੇ ਦੇ ਨਾਲ ਜਾ ਕੇ ਇਸ ਥਾਂ ਦੇ ਦੀਦਾਰ ਕਿਉਂ ਨਾ ਕੀਤੇ ਜਾਣ ਅਤੇ ਉੱਥੋਂ ਦੇ ਲੋਕਾਂ ਕੋਲੋਂ ਗੁਰੂ ਨਾਨਕ ਸਾਹਿਬ ਬਾਰੇ, ਉਨ੍ਹਾਂ ਦੇ ਵਿਚਾਰਾਂ ਦੀ ਵਾਕਫ਼ੀਅਤ ਹਾਸਲ ਕੀਤੀ ਜਾਵੇ। ਇਹ ਸੋਚ ਕੇ ਮੈਂ ਆਪਣੇ ਪਿਤਾ ਨੂੰ ਦੱਸੇ ਬਗੈਰ ਹੀ ਉਸ ਕਾਫ਼ਲੇ ਨਾਲ ਤੁਰ ਪਿਆ। ਇਕ ਊਠ ਵਾਲਾ, ਜੋ ਇਕੱਲਾ ਹੀ ਸੀ, ਉਸ ਨਾਲ ਹੋ ਗਿਆ। ਉਸ ਨੇ ਊਠ 'ਤੇ ਸਵਾਰ ਹੋ ਕੇ ਪੰਜ ਦਿਨਾਂ ਵਿਚ ਉਸ ਰੇਗਿਸਤਾਨੀ ਇਲਾਕੇ ਨੂੰ ਪਾਰ ਕਰਦੇ ਹੋਏ ਬੈਹਤੁਲ ਮੁਕੱਦਸ ਪੁੱਜੇ। ਰਸਤੇ ਵਿਚ ਉਸ ਊਠ ਵਾਲੇ ਤੋਂ ਪਤਾ ਲੱਗਾ ਕਿ ਉਹ ਸਿੰਧੀ ਹੈ ਅਤੇ ਬਾਬਾ ਨਾਨਕ ਜੀ ਨੂੰ ਮੰਨਣ ਵਾਲਾ ਹੈ। ਉਸ ਨੇ ਉਨ੍ਹਾਂ ਨੂੰ ਇਕ ਛੋਟੀ ਜਿਹੀ ਕਿਤਾਬ ਵਿਖਾਈ ਜੋ ਸੁਨਹਿਰੀ ਹਰਫ਼ਾਂ ਨਾਲ ਅਰਬੀ ਜ਼ੁਬਾਨ ਵਿਚ ਲਿਖਿਆ ਹੋਇਆ 'ਜਪੁਜੀ ਸਾਹਿਬ' ਦਾ ਗੁਟਕਾ ਸੀ। ਸ਼ਹਿਰ ਵਿਚ ਜਾ ਕੇ ਉਸ ਊਠ ਵਾਲੇ ਦੇ ਨਾਲ ਸ਼ਹਿਰ ਦੇ ਬਾਹਰ ਕਬਰਿਸਤਾਨ ਵਿਚ ਬਣੇ ਗੁੰਬਦਨੁਮਾ ਆਲੀਸ਼ਾਨ ਗੁਰਦੁਆਰੇ ਦੇ ਦਰਸ਼ਨ ਕੀਤੇ, ਜਿਸ ਦਾ ਜ਼ਿਕਰ 'ਸਿਹਾਯਤੋ ਬਾਬਾ ਨਾਨਕ ਫ਼ਕੀਰ' ਕਿਤਾਬ ਵਿਚ ਪੜ੍ਹਿਆ ਸੀ ਅਤੇ ਜਿਸ ਦਾ ਨਾਂ ਉਸ ਵਿਚ 'ਨਾਨਕ ਸ਼ਾਹ ਕਲੰਦਰ' ਲਿਖਿਆ ਸੀ। ਅੰਦਰ ਹਾਲ ਦੇ ਵਿਚ ਇਕ ਚਬੂਤਰਾ ਬਣਿਆ ਹੋਇਆ ਸੀ, ਜਿਸ 'ਤੇ ਇਕ ਚਾਦਰ ਵਿਛੀ ਹੋਈ ਸੀ ਅਤੇ ਕੁਝ ਪ੍ਰੇਮੀ ਅਰਬੀ ਜ਼ਬਾਨ ਵਿਚ ਕੀਰਤਨ ਕਰ ਰਹੇ ਸਨ। ਕੀਰਤਨ ਸਮਾਪਤ ਹੋਣ ਤੋਂ ਬਾਅਦ ਮੈਂ ਉਨ੍ਹਾਂ ਨੂੰ ਪੁੱਛਿਆ, "ਫਲਾ ਹਾਜ਼ਾ ਮਜ਼ਹਬਹੂ ?", ਭਾਵ – ਆਪ ਦਾ ਮਜ਼ਹਬ ਜਾਂ ਧਰਮ ਕੀ ਹੈ ? ਉਨ੍ਹਾਂ ਨੇ ਜਵਾਬ ਦਿੱਤਾ, "ਅੱਲ੍ਹਾ

ਇਨਾਹੂ ਨਾਨਕ ਸ਼ਾਹ ਹਿੰਦੁਲ ਪੀਰ।" ਭਾਵ-ਸਾਡਾ ਮਜ਼ਹਬ ਹਿੰਦ ਦੇ ਫ਼ਕੀਰ ਨਾਨਕ ਸ਼ਾਹ ਪੀਰ ਕਾ ਹੈ। ਫਿਰ ਪੁੱਛਿਆ, ਆਪ ਦਾ ਨਬੀ ਕੌਣ ਹੈ ? ਜਵਾਬ ਮਿਲਿਆ, "ਨਾਨਕ ਨਬੀਯਨ ਵ ਅਨ ਆਮਨਾ ਬੇਹੀਂ।" ਭਾਵ-ਨਾਨਕ ਹੀ ਸਾਡੀ ਨਬੀ ਤੇ ਈਮਾਨ ਹੈ, ਜਿਸ ਤੇ ਸਾਡਾ ਈਮਾਨ ਕਾਇਮ ਹੈ। ਫਿਰ ਪੁੱਛਿਆ ਪੈਗ਼ਬਰ ਜਾਂ ਨਬੀ ਦੇ ਤਿੰਨ ਨਿਸ਼ਾਨ ਹੁੰਦੇ ਹਨ 1. ਕਿਤਾਬ, 2 ਤਾਕਤ 3 ਮੁਰੀਦ। ਜਿਸ ਵਿਅਕਤੀ ਨਾਲ ਗੱਲਬਾਤ ਹੋ ਰਹੀ ਸੀ, ਉਹ ਤਾਂ ਚੁੱਪ ਹੋ ਗਿਆ ਪਰ ਨਾਲ ਬੈਠੇ ਇਕ ਬੁੱਢੇ ਆਦਮੀ ਨੇ ਛਾਤੀ ਠੋਕ ਕੇ ਕਿਹਾ, "ਅਮਾਂ ਉਮਤੀ।" ਭਾਵ ਅਸੀਂ ਸਾਰੇ ਉਸ ਦੇ ਮੁਰੀਦ ਹਾਂ। ਉਸ ਨੇ ਆਪਣੀ ਬਗਲ ਵਿਚੋਂ ਇਕ ਛੋਟਾ ਗੁਟਕਾ ਕੱਢ ਕੇ ਦੱਸਿਆ ਆਖਿਆ, "ਗਜ਼ਾ ਕਲਾਮੁਨ।" ਭਾਵ ਇਹ ਕਲਾਮ ਪਾਕ ਹੈ। ਤਾਕਤ ਬਾਰੇ ਉਸ ਨੇ ਆਖਿਆ, "ਗਜ਼ਾ ਬੈਤੁਲਾ ਸ਼ਹਾਦਨ ਯੁਮੇ ਹਸ਼ਰ।" ਭਾਵ ਮੱਕਾ ਕਾਅਬਾ ਤੋਂ ਆਪਣਾ 'ਤੁਆਫ਼' ਕਰਵਾਇਆ। ਇਨ੍ਹਾਂ ਸਵਾਲਾਂ-ਜਵਾਬਾਂ ਨਾਲ ਉਨ੍ਹਾਂ ਸੰਗਤ ਨੂੰ ਦੱਸਿਆ ਕਿ ਮੇਰਾ ਯਕੀਨ ਬਹੁਤ ਵਧ ਗਿਆ ਸੀ। ਹੁਣ ਵਾਪਸ ਜਾ ਕੇ ਆਪਣੇ ਪਿਤਾ ਦੇ ਖ਼ਿਆਲਾ 'ਚ ਜਾਨਣ ਦੀ ਜਲਦੀ ਹੋਈ।

ਮਦੀਨੇ ਪਹੁੰਚ ਕੇ ਪਿਤਾ ਜੀ ਤਾਂ ਮਿਲੇ ਅਤੇ ਉਨ੍ਹਾਂ ਦੇ ਕਿਤਾਬ ਬਾਰੇ ਖ਼ਿਆਲਾਤ ਪੁੱਛੇ। ਮੇਰੇ ਪਰੇਸ਼ਾਨੀ ਨੂੰ ਭਾਂਪਦੇ ਹੋਏ, ਉਨ੍ਹਾਂ ਨੇ ਕਿਤਾਬ ਵਾਪਸ ਕਰ ਦਿੱਤੀ ਅਤੇ ਕਹਿਣ ਲੱਗੇ ਤੂੰ ਇਥੇ ਕਹਾਣੀਆਂ ਪੜ੍ਹਨ ਨਹੀਂ ਆਇਆ। ਆਪਣੇ ਮਕਸਦ (ਟੀਚੇ) ਨੂੰ ਹਾਸਲ ਕਰੋ। ਮੇਰੇ ਪਿਤਾ ਨੇ ਮੈਨੂੰ ਮਾਯੂਸ ਕਰ ਦਿੱਤਾ। ਕਿਤਾਬ ਲੈ ਕੇ ਮੈਂ ਆਪਣੇ ਕਮਰੇ ਵਿਚ ਆ ਗਿਆ ਅਤੇ ਦੁਬਾਰਾ ਕਿਤਾਬ ਨੂੰ ਬਾਰੀਕੀ ਨਾਲ ਪੜ੍ਹਿਆ ਤਾਂ ਰਾਤ ਦਾ ਪਹਿਲਾ ਹਿੱਸਾ ਖ਼ਤਮ ਹੋ ਚੁੱਕਾ ਸੀ। ਹੁਣ ਖੜ੍ਹੇ ਹੋ ਕੇ ਮੈਂ ਗੁਰੂ ਨਾਨਕ ਸਾਹਿਬ ਅੱਗੇ ਅਰਦਾਸ ਕੀਤੀ ਕਿ ਜੋ ਕੁਝ ਮੈਂ ਤੁਹਾਡੇ ਬਾਰੇ

ਪੜ੍ਹਿਆ ਹੈ, ਜੇਕਰ ਉਹ ਸਹੀ ਹੈ ਤੰ ਮੈਨੂੰ ਸੂਝ-ਬੂਝ ਬਖ਼ਸ਼ਿਸ਼ ਕਰੋ, ਜਿਸ ਤੋਂ ਮੈਂ ਇਕ ਸਹੀ ਰਸਤਾ ਫੜ ਸਕਾਂ। ਰਾਤ ਬਹੁਤ ਹੋਣ ਕਾਰਨ ਨੀਂਦ ਨੇ ਫ਼ਰਸ਼ 'ਤੇ ਹੀ ਲੰਮੇ ਪਾ ਦਿੱਤਾ ਸੀ। ਸੁਪਨੇ ਵਿਚ ਦੇਖਦਾ ਹਾਂ ਕਿ ਜਿਸ ਤਰ੍ਹਾਂ ਇਸਲਾਮ ਦੀਆਂ ਕਿਤਾਬਾਂ ਵਿਚ ਲਿਖਿਆ ਹੈ, ਹੂਬਹੂ ਉਸੇ ਤਰ੍ਹਾਂ ਹੀ ਕਿਆਮਤ ਦਾ ਨਜ਼ਾਰਾ ਹੈ। ਲੋਕਾਂ, ਜਿਨ੍ਹਾਂ ਨੂੰ ਨਜਾਤ ਨਹੀਂ ਮਿਲੀ, ਇਕ ਖੁੱਲ੍ਹੇ ਮੈਦਾਨ ਵਿਚ ਨੰਗੇ ਖੜ੍ਹੇ ਆਪਣੇ ਹੱਥਾਂ ਵਿਚ ਸੰਸਾਰ 'ਚ ਰਹਿੰਦਿਆਂ ਕੀਤੇ ਕਰਮਾਂ ਦਾ ਲੇਖਾ ਜੋਖਾ ਦੇਖ ਕੇ ਹੈਰਾਨ ਹੋ ਰਹੇ ਹਨ। ਸੂਰਜ ਨੇ ਜ਼ਮੀਨ ਨੂੰ ਤਾਂਬੇ ਦੀ ਤਰ੍ਹਾਂ ਗਰਮ ਕੀਤਾ ਹੋਇਆ ਹੈ ਅਤੇ ਸਾਰੇ ਲੋਕ ਗਰਮੀ ਨਾਲ ਤੜਪ ਰਹੇ ਹਨ। ਇਸਲਾਮ ਨੇ ਦੱਸਿਆ ਹੈ ਕਿ ਐਸੇ ਖ਼ੌਫ਼ਨਾਕ ਸਮੇਂ ਵਿਚ ਖ਼ੁਦਾ ਦੀਦਾਰ ਬਖ਼ਸ਼ ਕੇ ਆਪਣੀ ਜਨਤਾ ਦੇ ਦੁੱਖ ਆਪ ਮਿਟਾਉਣਗੇ ਅਤੇ ਤਖ਼ਤ 'ਤੇ ਬਹਿ ਕੇ ਜੰਨਤ ਅਤੇ ਦੋਜ਼ਕ ਦਾ ਆਪ ਫ਼ੈਸਲਾ ਕਰਨਗੇ। ਉਹ ਹੀਰੇ ਜੜ੍ਹਤ ਤਖ਼ਤ ਵੀ ਸਾਹਮਣੇ ਦਿਸ ਰਿਹਾ ਸੀ, ਜਿਸ ਦੇ ਉੱਪਰ ਸੁਨਹਿਰੀ ਪਾਲਕੀ ਸੁਭਾਇਮਾਨ ਸੀ। ਸਾਰੇ ਹਾਜ਼ਰੀਨ ਨੂੰ ਭਰੋਸਾ ਸੀ ਕਿ ਹੁਣ ਖ਼ੁਦਾਵੰਦ ਕਰੀਮ ਦੇ ਪਾਲਕੀ ਵਿੱਚੋਂ ਦੀਦਾਰ ਹੋਣਗੇ ਅਤੇ ਅਸੀਂ ਸਾਰੇ ਬਖ਼ਸ਼ੇ ਜਾਵਾਂਗੇ। ਹੁਣ ਇਨ੍ਹਾਂ ਤੜਪ ਰਹੇ ਲੋਕਾਂ ਵਿੱਚੋਂ ਇਕ ਆਵਾਜ਼ ਆਈ ਕਿ ਹਜ਼ਰਤ ਈਸਾ ਪੈਗ਼ੰਬਰ ਆ ਰਹੇ ਹਨ। ਇਹ ਸੁਣ ਕੇ ਸਾਰਿਆਂ ਨੂੰ ਉਮੀਦ ਹੋਈ ਕਿ ਈਸਾ ਜੀ ਸਾਡੀ ਸਿਫ਼ਾਰਸ਼ ਕਰ ਕੇ ਸਾਡੇ ਦੁੱਖਾਂ ਤੋਂ ਛੁਟਕਾਰਾ ਪਾਉਣ ਵਿਚ ਮਦਦ ਕਰਨਗੇ। ਦੇਖਿਆ ਕਿ ਅੱਗੇ-ਅੱਗੇ ਈਸਾ ਜੀ ਅਤੇ ਪਿੱਛੇ ਉਨ੍ਹਾਂ ਦੀ ਉੱਮਤ ਈਸਾ ਜੀ ਦਾ ਕਲਾਮ ਪੜ੍ਹਦੀ ਆ ਰਹੀ ਹੈ। ਹੁਣ ਈਸਾ ਜੀ ਪਾਲਕੀ ਨੂੰ ਸਜਦਾ ਕਰ ਉਸ ਦੇ ਖੱਬੇ ਪਾਸੇ ਖੜ੍ਹੇ ਹੋ ਗਏ ਅਤੇ ਉਨ੍ਹਾਂ ਦੀ ਉੱਮਤ ਲੋਕਾਂ ਵਿਚ ਮਿਲ ਗਈ। ਇਹ ਦੇਖ ਕੇ ਲੋਕਾਂ ਦੀਆਂ ਉਮੀਦਾਂ 'ਤੇ ਪਾਣੀ ਫਿਰ ਗਿਆ। ਇੰਨੇ ਨੂੰ ਫਿਰ ਇਕ ਆਵਾਜ਼ ਆਈ ਕਿ ਹਜ਼ਰਤ

ਮੂਸਾ ਆ ਰਹੇ ਹਨ ਪਰ ਉਹ ਵੀ ਹਜ਼ਰਤ ਈਸਾ ਵਾਂਗ ਪਾਲਕੀ ਨੂੰ ਸਜਦਾ ਕਰ ਕੇ ਉਸ ਦੇ ਨਾਲ ਖੜ੍ਹੇ ਹੋ ਗਏ। ਫਿਰ ਹਜ਼ਰਤ ਦਾਊਦ ਦੇ ਆਉਣ ਦੀ ਆਵਾਜ਼ ਆਈ ਪਰ ਇਹ ਵੀ ਉਸੇ ਤਰ੍ਹਾਂ ਪਾਲਕੀ ਨੂੰ ਸਜਦਾ ਕਰ ਕੇ ਹਜ਼ਰਤ ਈਸਾ ਅਤੇ ਮੂਸਾ ਦੇ ਪਾਸ ਖੜ੍ਹੇ ਹੋ ਗਏ। ਹੁਣ ਹਜ਼ਰਤ ਮੁਹੰਮਦ ਸਾਹਿਬ ਦੇ ਆਉਣ ਦੀ ਆਵਾਜ਼ ਆਈ। ਲੋਕਾਂ ਨੂੰ ਪੱਕਾ ਭਰੋਸਾ ਹੋ ਗਿਆ ਕਿ ਇਹ ਸਾਡੀ ਸਿਫ਼ਾਰਸ਼ ਕਰ ਕੇ ਸਾਡੇ ਦੁੱਖਾਂ ਮੁਸੀਬਤਾਂ ਤੋਂ ਛੁਟਕਾਰਾ ਦਿਵਾਉਣਗੇ ਕਿਉਂਕਿ ਉਨ੍ਹਾਂ ਨੇ ਦੁਨੀਆ ਵਿਚ ਵਾਅਦਾ ਕੀਤਾ ਸੀ ਕਿ ਕਿਆਮਤ ਦੇ ਦਿਨ ਉਹ ਸਿਫ਼ਾਰਸ਼ ਕਰ ਕੇ ਲੋਕਾਂ ਨੂੰ ਦੁੱਖਾਂ ਤੋਂ ਛੁਟਕਾਰਾ ਦਿਵਾਉਣਗੇ। ਉਹ ਵੀ ਪਹਿਲੇ ਹਜ਼ਰਤਾਂ ਵਾਂਗ ਆ ਕੇ ਚੌਥੇ ਸਥਾਨ 'ਤੇ ਖੜ੍ਹੇ ਹੋ ਗਏ। ਉਨ੍ਹਾਂ ਚਾਰਾਂ ਨੂੰ ਖ਼ਾਮੋਸ਼ ਦੇਖ ਕੇ ਲੋਕ ਹੋਰ ਵੀ ਦੁਖੀ ਹੋਏ। ਫਿਰ ਉਸ ਇਕੱਠ ਵਿੱਚੋਂ ਉੱਚੀ ਆਵਾਜ਼ ਆਈ ਮਰਹਬਾ (ਵਾਹ-ਵਾਹ) ਸਾਹਿਬਾਨ ਅੱਲ੍ਹਾ ਬਾਬਾ ਨਾਨਕ ਆ ਰਹੇ ਹਨ। ਸਾਰਿਆਂ ਨੇ ਸਾਹਿਬਾਨ-ਸਾਹਿਬਾਨ ਸ਼ੁਰੂ ਕਰ ਦਿੱਤਾ। ਮੈਨੂੰ ਕਿਉਂਕਿ ਨਾਨਕ ਨਾਮ 'ਚ ਖ਼ਾਸ ਦਿਲਚਸਪੀ ਸੀ, ਸਾਹਮਣੇ ਦੇਖਿਆ ਕਿ ਨੂਰੀ ਜਲਵੇ ਦੇ ਮਾਲਕ ਅੱਗੇ ਆ ਰਹੇ ਹਨ ਅਤੇ ਡੂੰਘੀ ਨਜ਼ਰ ਨਾਲ ਜਨਤਾ ਨੂੰ ਦੇਖਦੇ ਹੋਏ ਨਿਧੜਕ ਰਫ਼ਤਾਰ ਵਿਚ ਆ ਰਹੇ ਹਨ। ਜਿੱਥੇ-ਜਿੱਥੇ ਨਜ਼ਰ ਪੈਂਦੀ ਸੀ ਲੋਕਾਂ ਨੂੰ ਆਜ਼ਾਦੀ ਮਿਲ ਕੇ ਠੰਢਕ ਮਿਲ ਰਹੀ ਸੀ। ਆਪ ਦੇ ਪਿੱਛੇ ਜਟਾਜੂਟ ਸੰਗਤ ਕੇਸਰੀ ਨਿਸ਼ਾਨ ਸਾਹਿਬ ਲੈ ਕੇ ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰ ਰਹੀ ਸੀ ਅਤੇ ਨੂਰਾਨੀ ਚਿਹਰੇ ਦਾ ਜਲਾਲ ਲੱਖਾਂ ਸੂਰਜਾਂ ਦੀ ਚਮਕ ਨੂੰ ਸ਼ਰਮਸਾਰ ਕਰ ਰਿਹਾ ਸੀ। ਹਜ਼ੂਰ ਦੇ ਸਿਰ 'ਤੇ ਮੁਬਾਰਕ ਚਿੱਟੇ ਰੰਗ ਦੀ ਗੋਲ ਦਸਤਾਰ ਸੀ। ਗੋਡਿਆਂ ਤਕ ਕਲੀਦਾਰ ਚੋਲਾ ਅਤੇ ਹੱਥ ਵਿਚ ਸ਼ਾਨਦਾਰ ਮਾਲਾ ਸੀ। ਹੱਥ ਗੋਡਿਆਂ ਤੋਂ ਹੇਠਾਂ ਤਕ ਆਉਂਦੇ ਸਨ। ਮੁਸ਼ਤਾਕ ਜੀ ਨੇ ਦੱਸਿਆ ਕਿ ਪੂਰੇ ਪੰਥ

ਵਿਚ ਕੋਸ਼ਿਸ਼ ਕੀਤੀ ਕਿ ਉਸ ਸੂਰਤ ਜਿਹੀ ਕੋਈ ਫੋਟੋ ਮਿਲ ਜਾਵੇ ਪਰ ਕਾਮਯਾਬੀ ਨਹੀਂ ਮਿਲੀ।

ਗੁਰੂ ਨਾਨਕ ਦੇਵ ਜੀ ਦੇ ਦੀਦਾਰ ਕਰ ਕੇ ਸਾਰੀ ਜਨਤਾ ਦੇ ਦੁੱਖ ਦੂਰ ਹੋ ਗਏ ਅਤੇ ਸਾਰਿਆਂ ਨੇ 'ਵਾਹਿਗੁਰੂ' ਨਾਮ ਦਾ ਜਾਪ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਬਾਬਾ ਜੀ ਪਾਲਕੀ ਦੇ ਕੋਲ ਆਏ ਤਾਂ ਚਾਰੇ ਹਜ਼ਰਤਾਂ ਨੇ ਅਦਬ ਨਾਲ ਬਾਬਾ ਜੀ ਨੂੰ ਸਜਦਾ ਕੀਤਾ। ਆਪ ਪਾਲਕੀ ਅੰਦਰ ਦਾਖ਼ਲ ਹੋ ਗੋਏ। ਇਥੇ ਲੋਕਾਂ ਨੂੰ ਉਮੀਦ ਸੀ ਕਿ ਪਾਲਕੀ ਵਿਚ ਪਾਕਿ ਪਰਵਰਦਿਗਾਰ ਦੇ ਦੀਦਾਰ ਹੋਣਗੇ। ਚਾਰੇ ਪਰਦੇ ਉੱਪਰ ਉੱਠਣ ਤੋਂ ਬਾਅਦ ਸਾਰਿਆਂ ਨੂੰ ਗੁਰੂ ਨਾਨਕ ਸਾਹਿਬ ਦੇ ਦੀਦਾਰ ਹੋਏ ਤਾਂ ਸਾਰਿਆਂ ਨੇ (ਮੱਥਾ ਟੇਕਿਆ) ਸਜਦਾ ਕੀਤਾ ਤਾਂ ਮੁਸ਼ਤਾਕ ਜੀ ਨੇ ਸੰਗਤਾਂ ਨੂੰ ਦੱਸਿਆ ਕਿ ਮੈਂ ਵੀ ਸਜਦੇ ਵਿਚ ਸਾਂ ਕਿ ਇੰਨੇ ਨੂੰ ਮੇਰੀ ਨੀਂਦ ਖੁੱਲ੍ਹੀ। ਇਸ ਨਜ਼ਾਰੇ ਨੇ ਗੁਰੂ ਨਾਨਕ ਸਾਹਿਬ ਦੇ ਲਈ ਮੇਰੇ ਭਰੋਸੇ ਨੂੰ ਹਿਮਾਲਿਆ ਪਹਾੜ ਜਿੱਡਾ ਪੱਕਾ ਕਰ ਦਿੱਤਾ। ਸਵੇਰ ਦੇ ਚਾਰ ਵੱਜੇ ਸਨ। ਮੈਂ ਤੁਰੰਤ ਪਿਤਾ ਜੀ ਦੇ ਕਮਰੇ ਵਿਚ ਚਲਾ ਗਿਆ ਅਤੇ ਉਨ੍ਹਾਂ ਨੂੰ ਸੁਪਨੇ ਵਿਚ ਜੋ ਨਜ਼ਾਰਾ ਵੇਖਿਆ ਸੀ, ਸੁਣਾ ਕੇ ਜਵਾਬ ਮੰਗਿਆ ਤਾਂ ਉਨ੍ਹਾਂ ਨੇ ਕਿਹਾ ਕਿ 'ਤੂੰ ਕਿਹੜੇ ਵਹਿਮਾਂ ਭਰਮਾਂ ਵਿਚ ਪੈ ਗਿਆ ਹੈਂ। ਤੈਨੂੰ ਇਸ ਲਈ ਨਾਲ ਨਹੀਂ ਲਿਆਂਦਾ ਸੀ। ਚੰਗਾ ਹੁੰਦਾ ਤੂੰ ਯੂਨੀਵਰਸਿਟੀ ਦੀ ਡਿਗਰੀ ਲੈ ਲੈਂਦਾ।' ਮੈਂ ਪਿਤਾ ਜੀ ਨੂੰ ਕਿਹਾ ਕਿ 'ਸੁਪਨੇ ਦੇ ਨਜ਼ਾਰੇ ਅਤੇ ' ਸਿਹਾਯਤੋ ਬਾਬਾ ਨਾਨਕ ਫ਼ਕੀਰ 'ਕਿਤਾਬ ਪੜ੍ਹ ਕੇ ਮੈਨੂੰ ਮਹਿਸੂਸ ਹੋ ਰਿਹਾ ਹੈ ਕਿ ਇਸਲਾਮ ਦੀ ਬੁਨਿਆਦ ਬਹੁਤ ਕਮਜ਼ੋਰ ਹੈ।' ਪਿਤਾ ਜੀ ਨੇ ਕਿਹਾ, 'ਨਾਨਕ ਤਾਂ ਇਕ ਚਮਕਦਾ ਸਿਤਾਰਾ ਸੀ ਪਰ ਅਫ਼ਸੋਸ ਕਿ ਉਸ ਨੇ ਇਸਲਾਮ ਦੇ ਕਲਾਮ ਪਾਕਿ ਦੇ ਮੁਕਾਬਲੇ ਆਪਣੀ ਕਲਾਮ ਬਣਾਈ, ਜਿਸ ਨੇ ਅੱਲ੍ਹਾ ਦੀ ਬਹੁਤ ਤੌਹੀਨ ਕੀਤੀ

ਹੈ।' ਮੈਂ ਕਿਹਾ, 'ਪਿਤਾ ਜੀ ਨਾਨਕ ਦਾ ਇਨਸਾਨੀ ਕਲਾਮ ਖ਼ੁਦਾਈ ਕਲਾਮ ਦੀ ਤੌਹੀਨ ਕਿਝ ਕਰ ਸਕਦਾ ਹੈ ? ਨਾਮੁਮਕਿਨ ਜਿਹੀ ਗੱਲ ਹੈ।' ਜਵਾਬ ਵਿਚ ਉਨ੍ਹਾਂ ਨੇ ਕਿਹਾ, 'ਇਸ ਵਿਚ ਕੋਈ ਸ਼ੱਕ ਨਹੀਂ ਕਿ ਨਾਨਕ ਦਾ ਕਲਾਮ ਜਾਦੂ ਦਾ ਅਸਰ ਰੱਖਦਾ ਹੈ ਅਤੇ ਇਹ ਗੱਲ ਮੇਰੀ ਅਜਮਾਈ ਹੋਈ ਹੈ।'

ਮੈਂ ਅਰਬ ਵਿਚ ਉਸ ਆਦਮੀ ਨਾਲ ਮੁਲਾਕਾਤ ਕੀਤੀ, ਜੋ ਅਰਬ ਦਾ ਵਸਨੀਕ ਸੀ ਅਤੇ ਬਾਬਾ ਨਾਨਕ ਦਾ ਪੱਕਾ ਪੈਰੋਕਾਰ ਸੀ ਅਤੇ ਉਸ ਕੋਲ ਗੁਰੂ ਨਾਨਕ ਸਾਹਿਬ ਦਾ ਦਿੱਤਾ ਹੋਇਆ 'ਜਪੁਜੀ ਸਾਹਿਬ' (ਅਰਬੀ ਭਾਸ਼ਾ) ਦਾ ਗੁਟਕਾ ਸੀ ਅਤੇ ਇਕ ਗੁਰੂ ਜੀ ਦੀ ਇਕ ਖੜਾਂਵ ਵੀ ਸੀ। ਉਸ ਦਾ ਨਾਂ ਮਹਿਬੂਬ ਇਬਨੇ ਜ਼ਾਫ਼ਰ ਸੀ ਅਤੇ ਇਮਾਮ ਹਜ਼ਰਤ ਜ਼ਾਫ਼ਰ ਦੀ ਵੰਸ਼ ਵਿਚੋਂ ਸਨ। ਉਨ੍ਹਾਂ ਨਾਲ ਮੈਂ ਮੁਲਾਕਾਤ ਕੀਤੀ। ਉਹ ਜਟਾਜੂਟ (ਕੇਸਧਾਰੀ) ਸਨ। ਕਾਫ਼ੀ ਸਮਾਂ ਸਵਾਲ-ਜਵਾਬ ਹੋਏ। ਉਸ ਤੋਂ ਬਾਅਦ ਉਸ ਨੇ ਪਿਤਾ ਜੀ ਨੂੰ ਇਕ ਕਿਤਾਬ ਵਿਖਾਈ, ਜਿਸ ਵਿਚ ਲਿਖਿਆ ਸੀ ਕਿ ਜਦੋਂ ਉਨ੍ਹਾਂ ਦੇ ਬਜ਼ੁਰਗਾਂ ਕੋਲੋਂ ਗੁਰੂ ਨਾਨਕ ਸਾਹਿਬ ਰੁਖ਼ਸਤ ਹੋਏ ਤਾਂ ਉਸ ਸਮੇਂ ਇਕ ਘਰ ਹੀ ਉਨ੍ਹਾਂ ਦਾ ਪੈਰੋਕਾਰ ਸੀ। ਹੁਣ ਸਿਰਫ਼ ਮਦੀਨੇ ਵਿਚ ਗੁਰੂ ਸਾਹਿਬ ਦੇ ਪੈਰੋਕਾਰਾਂ ਦੇ 114 ਘਰ ਹਨ। ਉਸ ਨੇ ਹੋਰ ਆਖਿਆ ਕਿ ਮੌਲਾਣਿਆਂ ਦੀ ਖ਼ਿਲਾਫ਼ਤ ਦੇ ਕਾਰਨ ਅਸੀਂ ਤਬਲੀਗੇ-ਨਾਨਕੀ ਨਹੀਂ ਕਰ ਸਕਦੇ, ਨਹੀਂ ਤਾਂ ਸਾਰਾ ਦੇਸ਼ ਹੀ ਨਾਨਕ ਦਾ ਪੈਰੋਕਾਰ ਹੋ ਜਾਵੇ। ਉੱਥੋਂ ਜਾਣ ਤੋਂ ਬਾਅਦ ਪਿਤਾ ਜੀ ਨੇ ਕਿਹਾ ਕਿ ਵਾਲ ਕੱਟੇ ਨਹੀਂ ਅਤੇ ਸ਼ਕਲ ਜਟਾਜੂਟ ਹੈ। ਮੈਂ ਪਿਤਾ ਜੀ ਨੂੰ ਦੱਸਿਆ ਕਿ ਕੁਰਆਨ ਸ਼ਰੀਫ਼ ਵਾਲ ਕਟਵਾਉਣ ਦੀ ਇਜਾਜ਼ਤ ਨਹੀਂ ਦੇਂਦਾ। (ਦੇਖੋ ਸਪਾਰਾ-2 ਸੂਰਤ ਬੱਕਰ ਰਕੂਅ 24 ਆਇਤ 195)। ਇਸ ਦੇ ਅਨੁਸਾਰ ਹੱਜ ਉਸੇ ਦਾ ਮਨਜ਼ੂਰ ਹੋਵੇਗਾ, ਜੋ ਜਟਾਜੂਟ ਰਹੇਗਾ। ਦੇਖੋ,

ਖ਼ੁਦਾ ਨੇ ਹਰ ਇਨਸਾਨ ਨੂੰ ਜਟਾਜੂਟ ਬਣਾਇਆ ਹੈ। ਹਰ ਇਕ ਦੇਸ਼ ਵਿਚ ਐਸਾ ਹੀ ਹੈ। ਦੁਨੀਆ ਵਿਚ ਖ਼ੁਦਾ ਨੇ 84 ਲੱਖ ਤਰ੍ਹਾਂ ਦੇ ਜੀਵ-ਜੰਤੂ ਪੈਦਾ ਕੀਤੇ ਹਨ, ਕਿਸੇ ਇਕ ਦੀ ਸ਼ਕਲ ਦੂਸਰੇ ਨਾਲ ਨਹੀਂ ਮਿਲਦੀ। ਇਹ ਉਸ ਦੀ ਖ਼ੁਸ਼ੀ ਹੈ। ਇੰਝ ਹੀ ਉਸ ਨੇ ਮਰਦ ਅਤੇ ਔਰਤ ਨੂੰ ਵੱਖ-ਵੱਖ ਸ਼ਕਲ ਦਿੱਤੀ ਹੈ।

ਇਸ ਸੰਸਾਰ ਵਿਚ ਅਸੀਂ ਖ਼ੁਦਾ ਦੀ ਖ਼ੁਸ਼ੀ ਲੈਣ ਲਈ ਆਏ ਹਾਂ। ਇਸ ਲਈ ਸਾਨੂੰ ਉਸ ਦੀ ਖ਼ੁਸ਼ੀ ਲੈਣ ਲਈ ਜਿਹੋ ਜਿਹਾ ਜਨਮ ਉਸ ਨੇ ਸਾਨੂੰ ਦਿੱਤਾ ਹੈ, ਉਂਜ ਹੀ ਰੱਖਣਾ ਚਾਹੀਦਾ ਹੈ। ਨਹੀਂ ਤਾਂ ਜਦੋਂ ਅਸੀਂ ਆਪਣੀ ਜ਼ਿੰਦਗੀ ਪੂਰੀ ਕਰਨ ਤੋਂ ਬਾਅਦ ਖ਼ੁਦਾ ਦੇ ਦਰਬਾਰ ਵਿਚ ਜਾਵਾਂਗੇ ਤਾਂ ਪਰਮਾਤਮਾ ਪੁੱਛੇਗਾ ਕਿ ਤੁਹਾਨੂੰ ਤਾਂ ਮਰਦ ਬਣਾਇਆ ਸੀ ਪਰ ਤੁਸੀਂ ਔਰਤ ਦੀ ਸ਼ਕਲ ਬਣਾ ਕੇ ਰਹਿੰਦੇ ਰਹੇ ਹੋ ਤਾਂ ਕੀ ਜਵਾਬ ਦੇਵਾਂਗੇ ? ਉਸ ਸਮੇਂ ਲਾ-ਜਵਾਬ ਹੋ ਜਾਵਾਂਗੇ ਅਤੇ ਸਾਨੂੰ ਹਰ ਹਾਲਤ ਵਿਚ ਸਜ਼ਾ ਮਿਲੇਗੀ। ਇਲ ਲਈ ਹਜ਼ਰਤ ਮੁਹੰਮਦ ਸਾਹਿਬ, ਈਸਾ, ਮੂਸਾ, ਦਾਊਦ, ਇਬਰਾਹੀਮ ਆਦਿ ਸਾਰੇ ਜਟਾਜੂਟ (ਕੇਸਾਧਾਰੀ) ਹੀ ਰਹੇ ਹਨ ਅਤੇ ਕੋਈ ਸੁੰਨਤ ਨਹੀਂ ਸੀ। ਜੋ ਲੋਕ ਵਾਲ ਨਹੀਂ ਕਟਵਾਉਂਦੇ, ਜਦੋਂ ਉਹ ਖ਼ੁਦਾ ਦੇ ਦਰਬਾਰ ਵਿਚ ਜਾਣਗੇ ਤਾਂ ਖ਼ੁਦਾ ਦੀ ਉਨ੍ਹਾਂ 'ਤੇ ਖ਼ੁਸ਼ੀ ਹੋਵੇਗੀ।

ਜਵਾਬ ਵਿਚ ਪਿਤਾ ਜੀ ਨੇ ਕਿਹਾ, 'ਇਹ ਕੁਝ ਮੈਂ ਵੀ ਜਾਣਦਾ ਹਾਂ ਪਰ ਜੇਕਰ ਤੂੰ ਇਹ ਸੱਚਾਈ ਲੋਕਾਂ ਤਕ ਪਹੁੰਚਾਣ ਦੀ ਕੋਸ਼ਿਸ਼ ਕਰੇਂਗਾ ਤਾਂ ਕੱਟੜ ਮੌਲਾਣੇ ਤੇਰਾ ਮਾਸ ਨੋਚ-ਨੋਚ ਕੇ ਖਾ ਜਾਣਗੇ। ਇਸ ਲਈ ਜੋ ਰੀਤ ਚੱਲੀ ਹੈ, ਉਸੇ ਅਨੁਸਾਰ ਚੱਲਣ 'ਚ ਹੀ ਭਲਾਈ ਹੈ।' ਮੈਂ ਜਵਾਬ ਦਿੱਤਾ ਕਿ 'ਜੇਕਰ ਖ਼ੁਦਾਈ ਸੱਚ ਨੂੰ ਲੋਕਾਂ ਤਕ ਪਹੁੰਚਾਣ ਵਿਚ ਜਿਸਮ ਦਾ ਮਾਸ ਵੀ ਨੋਚਿਆ ਜਾਂਦਾ ਹੈ ਤਾਂ ਕੀ ਬਾਤ ਹੈ।' ਮੱਕਾ ਕੇ ਸਭ

ਤੋਂ ਵੱਡੇ ਕਾਜ਼ੀ ਰੁਕਨਦੀਨ ਨਾਲ ਵੀ ਤਾਂ ਐਸਾ ਹੀ ਹੋਇਆ ਸੀ, ਜਿਸ ਦੀ ਉਨ੍ਹਾਂ ਨੇ ਕੋਈ ਪਰਵਾਹ ਨਹੀਂ ਕੀਤੀ ਸੀ। ਫਿਰ ਉਸ ਦੇ ਨਾਲ ਜੋ ਹੋਇਆ, ਉਸ ਤੋਂ ਇਹ ਸਪਸ਼ਟ ਨਹੀਂ ਹੁੰਦਾ ਕਿ ਗੁਰੂ ਨਾਨਕ ਸਾਹਿਬ ਨੇ ਆਖ਼ਰੀ ਸਮੇਂ ਉਸ ਦੇ ਸਿਰ 'ਤੇ ਹੱਥ ਰੱਖ ਕੇ ਉਸ ਨੂੰ ਮੌਲਾਣਿਆਂ ਦੀ ਦਰਿੰਦਗੀ ਤੋਂ ਹੀ ਨਹੀਂ ਬਚਾਇਆ ਸਗੋਂ ਉਸ ਨੂੰ ਸਿੱਧਾ ਬਹਿਸ਼ਤ ਭੇਜਦਿਆਂ ਸੰਸਾਰ ਵਿਚ ਉਸ ਦਾ ਨਾਮ ਰੌਸ਼ਨ ਕੀਤਾ।

ਉਸ ਸਮੇਂ ਦੇ ਨਜ਼ਾਰੇ ਨੂੰ ਵੇਖ ਕੇ ਮੌਜੂਦਾ ਲੋਕਾਂ ਵਿਚੋਂ ਘੱਟੋ ਘੱਟ 50 ਫ਼ੀਸਦੀ ਲੋਕ ਗੁਰੂ ਜੀ ਦੇ ਪੈਰੋਕਾਰ ਬਣ ਗਏ ਸਨ। ਇਹ ਸੁਣ ਕੇ ਪਿਤਾ ਜੀ ਮੇਰੇ ਵੱਲ ਖ਼ਾਮੋਸ਼ ਹੋ ਕੇ ਦੇਖਦੇ ਰਹੇ ਤਾਂ ਮੈਂ ਵਾਪਸ ਮੱਕਾ ਜਾਣ ਦੀ ਇਜਾਜ਼ਤ ਮੰਗੀ। ਕੁਝ ਟਾਲਮਟੋਲ ਤੋਂ ਬਾਅਦ ਆਪ ਵੀ ਮੱਕਾ ਜਾਣ ਲਈ ਤਿਆਰ ਹੋ ਗਏ। ਮੱਕਾ ਪੁੱਜ ਕੇ ਦੂਸਰੇ ਦਿਨ ਸਭ ਤੋਂ ਪਹਿਲਾਂ ਮੈਂ ਗੁਰੂ ਘਰਾਂ ਦੇ ਦਰਸ਼ਨ ਕੀਤੇ। ਇਥੇ ਜ਼ੈਨਲਬਉਦਦੀਨ ਦੇ ਖ਼ਾਨਦਾਨ ਵਿਚ ਮਸ਼ਹੂਰ ਸ਼ਖ਼ਸੀਅਤ ਮਹਿਬੂਬ ਰਹਿਮਾਨ ਅਤੇ ਬੁੱਧ ਖ਼ਾਨਦਾਨ ਵਿਚੋਂ ਅਹਿਮਦ ਸਾਦਿਕ, ਜੋ ਗੁਰੂ ਜੀ ਦੇ ਪੈਰੋਕਾਰ ਸਨ, ਪਿਤਾ ਜੀ ਨਾਲ ਉਨ੍ਹਾਂ ਦੀ ਮੁਲਾਕਾਤ ਕਰਵਾਈ। ਉਨ੍ਹਾਂ ਦੇ ਬਜ਼ੁਰਗਾਂ ਦੀ ਗੁਰੂ ਨਾਨਕ ਜੀ ਨਾਲ ਕਿਵੇਂ ਮੁਲਾਕਾਤ ਹੋਈ ਅਤੇ ਉਨ੍ਹਾਂ ਦੇ ਪੈਰੋਕਾਰ ਬਣਨ ਦੀ ਦਾਸਤਨਾ ਸੁਣ ਕੇ ਪਿਤਾ ਜੀ ਬੜੇ ਖ਼ੁਸ਼ ਹੋਏ। ਉਨ੍ਹਾਂ ਦੇ ਸਾਹਮਣੇ ਗੁਰੂ ਜੀ ਦੀ ਬਹੁਤ ਭਾਵਪੂਰਤ ਲਫ਼ਜ਼ਾਂ ਨਾਲ ਤਾਰੀਫ਼ ਕੀਤੀ ਅਤੇ ਕਿਹਾ ਕਿ ਹਰ ਮੁਸਲਮਾਨ ਨੂੰ ਗੁਰੂ ਜੀ ਦੇ ਰਸਤੇ 'ਤੇ ਚੱਲਣਾ ਚਾਹੀਦਾ ਹੈ।

ਦੂਸਰੇ ਦਿਨ ਆਪਣਾ ਸਾਰਾ ਸਾਮਾਨ ਬੰਦ ਕਰ ਕੇ ਵਾਪਸ ਪੰਜਾਬ ਜਾਣ ਦੀ ਇਜਾਜ਼ਤ ਮੰਗੀ ਤੰ ਉਨ੍ਹਾਂ ਜ਼ੋਰ ਦੇ ਕੇ ਕਿਹਾ ਕਿ ਹੱਜ ਤੋਂ ਬਾਅਦ ਜਾਣਾ ਪਰ ਮੇਰਾ ਹਠ ਵੇਖ ਕੇ ਇਜਾਜ਼ਤ ਦੇ ਦਿੱਤੇ ਅਤੇ

ਕਿਹਾ, 'ਬੇਟਾ, ਰਸਤੇ ਵਿਚ ਜੱਦਾ, ਅਦਨ ਅਤੇ ਕਰਾਚੀ ਆਦਿ ਵਿਚ ਜ਼ਿਆਦਾ ਸਮਾਂ ਨਹੀਂ ਰੁਕਣਾ, ਸਿੱਧੇ ਘਰ ਜਾਣਾ। ਮੈਂ ਵੀ ਹੱਜ ਤੋਂ ਬਾਅਦ ਜਲਦੀ ਆ ਜਾਵਾਂਗਾ। ਮੇਰੇ ਘਰ ਆਉਣ 'ਤੇ ਤੁਸੀਂ ਘਰ ਹੋਣੇ ਚਾਹੀਦੇ ਹੋ।' ਪਿਤਾ ਜੀ ਮੈਨੂੰ ਰੁਖ਼ਸਤ ਕਰਨ ਲਈ ਇਕ ਮੀਲ ਤਕ ਨਾਲ ਆਏ।

ਇਥੋਂ ਚੱਲ ਕੇ ਮੈਂ ਜੱਦੇ ਪੁੱਜਾ। ਇਥੇ ਗੁਰੂ ਨਾਨਕ ਸਾਹਿਬ ਦਾ ਬੜਾ ਆਲੀਸ਼ਾਨ ਗੁਰੂਦੁਆਰਾ ਹੈ, ਜਿਸ ਦਾ ਪ੍ਰਬੰਧ ਜਨਾਬ ਵਲਿਦ ਇਬਨੇ ਸਾਹਿਬ ਕਰ ਰਹੇ ਹਨ। ਉਹ ਬਹੁਤ ਹੀ ਨੇਕ, ਰਹਿਮ ਦਿਲ ਸਨ ਅਤੇ ਹਰ ਸਮੇਂ ਜਪੁਜੀ ਸਾਹਿਬ ਦਾ ਪਾਠ ਕਰਦੇ ਰਹਿੰਦੇ ਸਨ। ਉਨ੍ਹਾਂ ਨੇ ਦੱਸਿਆ ਕਿ ਉਹ ਹਰ ਪੂਰਨਮਾਸ਼ੀ ਨੂੰ ਕਰਾਚੀ ਦੇ ਸੱਚਖੰਡ ਦਰਬਾਰ ਜਾਂਦੇ ਹਨ, ਜਿਸ ਦਾ ਪ੍ਰਬੰਧ ਗੁਰੂ ਨਾਨਕ ਦੇਵ ਜੀ ਦੇ ਸਿੰਧੀ ਪੈਰੋਕਾਰਾਂ ਦੇ ਹੱਥ ਹੈ। ਉਨ੍ਹਾਂ ਨਾਲ ਰਹਿ ਕੇ ਮੇਰੇ ਦਿਲ ਨੂੰ ਬਹੁਤ ਸਕੂਨ ਮਿਲਿਆ। ਉਨ੍ਹਾਂ ਨੇ ਕਿਹਾ ਕਿ ਖ਼ੁਦਾਵੰਦ ਕਰੀਮ ਖ਼ੁਦ 'ਨਾਨਕ' ਨਾਮ ਰੱਖ ਕੇ ਇਸ ਸੰਸਾਰ ਵਿਚ ਲੋਕਾਂ ਨੂੰ ਨਜਾਤ ਪਾਉਣ ਦਾ ਸਿੱਧਾ ਰਸਤਾ ਦੱਸਣ ਲਈ ਆਏ ਸਨ ਪਰ ਅਫ਼ਸੋਸ ਕਿ ਕਲਯੁੱਗ ਵਿਚ ਇਸ ਸਫ਼ਰ ਵਿਚ ਬਹੁਤ ਘੱਟ ਲੋਕ ਉਸ ਸੱਚਾਈ ਨੂੰ ਪਛਾਣ ਸਕੇ। ਉਸ ਤੋਂ ਬਾਅਦ ਮੈਂ 2 ਮਈ 1930 ਨੂੰ ਘਰ ਮੀਰਪੁਰ (ਕਸ਼ਮੀਰ) ਪੁੱਜਿਆ। ਪਿਤਾ ਜੀ ਦੇ ਘਰ ਆਉਣ ਤੋਂ ਬਾਅਦ ਹੀ ਮੈਂ ਸੱਚ ਦੀ ਤਲਾਸ਼ ਵਿਚ ਲਾਹੌਰ ਆਇਆ।

**ਸਈਦ ਪ੍ਰਿਥੀਪਾਲ ਸਿੰਘ ਦੀ ਦਾਸਤਾਨੇ-ਹਕੀਕਤ**

ਲਾਹੌਰ ਪੁੱਜ ਕੇ ਮੈਂ ਦਾਤਾਗੰਜ ਬਖ਼ਸ਼ ਸਰਾਂ ਵਿਚ ਨਿਵਾਸ ਕੀਤਾ। ਇਥੇ ਨੇੜੇ ਹੀ ਆਰੀਆ ਸਮਾਜ ਦਾ ਗੁਰਦਿੱਤ ਭਵਨ ਸਟੋਰ ਸੀ। ਉਸ ਧਰਮ ਅਤੇ ਸਨਾਤਨ ਧਰਮ ਦਾ ਇਕ ਮਹੀਨੇ ਅਧਿਐਨ ਕੀਤਾ। ਉਹ ਧਰਮ ਮੈਨੂੰ ਕੀਲ ਨਾ ਸਕਿਆ ਤਾਂ ਮੈਂ ਗਿਰਜੇ ਦੇ

ਪਾਦਰੀਆਂ ਨਾਲ ਵਿਚਾਰ ਵਟਾਂਦਰਾ ਕੀਤਾ ਪਰ ਦਿਲ ਨੇ ਕਬੂਲ ਨਾ ਕੀਤਾ। ਇੰਨੇ ਨੂੰ ਘਰ ਤੋਂ ਆਏ ਤਿੰਨ ਮਹੀਨੇ ਹੋ ਗਏ ਸਨ। ਦਿਲ ਬੜਾ ਪਰੇਸ਼ਾਨ ਸੀ। ਇਸੇ ਪਰੇਸ਼ਾਨੀ ਵਿਚ ਜੁੱਮੇ ਨੂੰ ਜਾਮੀਆ ਮਸੀਤ ਵਿਚ ਨਮਾਜ਼ ਪੜ੍ਹਨ ਦਾ ਮਨ ਬਣਾਇਆ। ਉੱਥੇ ਨਮਾਜ਼ ਪੜ੍ਹਦੇ ਸਮੇਂ ਮੈਨੂੰ ਆਕਾਸ਼ਬਾਣੀ ਹੋਈ, ਜਿਸ ਵਿਚ ਕਈ ਤਰ੍ਹਾਂ ਦੀਆਂ ਹਦਾਇਤਾਂ ਹੋਈਆਂ ਤਾਂ ਮੈਂ ਨਮਾਜ਼ ਵਿੱਚੇ ਹੀ ਛੱਡ ਕੇ ਮਸੀਤ ਤੋਂ ਬਾਹਰ ਆ ਕੇ ਬਾਰਾਂਦਰੀ ਦੀਆਂ ਪੌੜੀਆਂ 'ਤੇ ਬੈਠ ਕੇ ਆਕਾਸ਼ਬਾਣੀ ਬਾਰੇ ਡੂੰਘੀ ਸੋਚ ਵਿਚ ਸਾਂ ਕਿ ਉੱਥੋਂ ਸਾਹਮਣੇ ਤੋਂ ਇਕ ਵੱਡੀ ਉਮਰ ਦਾ ਸਿੱਖ ਭਾਈ ਆਇਆਂ। ਉਨ੍ਹਾਂ ਕੋਲੋਂ ਪੁੱਛਿਆ, 'ਆਪ ਕਿੱਧਰ ਜਾ ਰਹੇ ਹੋ ?' ਜਵਾਬ ਮਿਲਿਆ, 'ਗੁਰਦੁਆਰੇ।' ਮੈਂ ਕਿਹਾ, 'ਉੱਥੇ ਜਾ ਸਕਦਾ ਹਾਂ ?' ਉਨ੍ਹਾਂ ਕਿਹਾ, 'ਕਿਸੇ ਨੂੰ ਜਾਣ ਦੀ ਮਨਾਹੀ ਨਹੀਂ। ਮੈਂ ਉਨ੍ਹਾਂ ਦੇ ਨਾਲ ਹੀ ਤੁਰ ਪਿਆ। ਗੁਰਦੁਆਰਾ ਸਾਹਿਬ ਪਹੁੰਚ ਕੇ ਉਹ ਅੰਦਰ ਚਲੇ ਗਏ ਪਰ ਮੈਨੂੰ ਸੇਵਾਦਾਰ ਨੇ ਰੋਕ ਦਿੱਤਾ ਅਤੇ ਪੁੱਛਿਆ, 'ਕੋਈ ਨਸ਼ੀਲੀ ਚੀਜ਼, ਸਿਗਰਟ, ਬੀੜੀ, ਤੰਬਾਕੂ ਆਦਿ ਕੋਲ ਤਾਂ ਨਹੀਂ ?' ਨਾਂਹ ਵਿਚ ਜਵਾਬ ਦੇਣ 'ਤੇ ਉਸ ਨੇ ਮੈਨੂੰ ਅੰਦਰ ਜਾਣ ਦਿੱਤਾ। ਅੰਦਰ ਜਾ ਕੇ ਮੈਂ ਉਸ ਬਜ਼ੁਰਗ ਜੀ ਤਲਾਸ਼ ਕੀਤੀ, ਜਿਸ ਨਾਲ ਆਇਆ ਸਾਂ ਪਰ ਨਾ ਮਿਲੇ। ਗੁਰਦੁਆਰੇ ਵਿਚ ਫੋਟੋਆਂ ਨੂੰ ਦੇਖਿਆ। ਸੇਵਾਦਾਰ ਤੋਂ ਪੁੱਛਿਆ ਕਿ ਗੁਰਦੁਆਰੇ ਦਾ ਪ੍ਰਧਾਨ ਕੌਣ ਹੈ ? ਉਸ ਨੇ ਕਿਹਾ, 'ਜਥੇਦਾਰ ਅੱਛਰ ਸਿੰਘ ਅਤੇ ਉਨ੍ਹਾਂ ਦੀ ਰਿਹਾਇਸ਼ ਮਹਾਰਾਜਾ ਰਣਜੀਤ ਸਿੰਘ ਦੀ ਸਮਾਧੀ ਲਾਗੇ ਹੈ।' ਮੈਂ ਜਥੇਦਾਰ ਜੀ ਦੇ ਘਰ ਗਿਆ ਅਤੇ ਬੇਨਤੀ ਕੀਤੀ ਕਿ ਮੈਂ ਸਿੱਖ ਧਰਮ ਬਾਰੇ ਜਾਣਕਾਰੀ ਲੈਣੀ ਹੈ। ਉਨ੍ਹਾਂ ਨੇ ਮੈਨੂੰ ਪਿਆਰ ਨਾਲ ਕੋਲ ਬਿਠਾਇਆ ਅਤੇ ਮੇਰੇ ਬਹੁਤ ਸਾਰੇ ਸਵਾਲਾਂ ਦੇ ਤਸੱਲੀਬਖ਼ਸ਼ ਜਵਾਬ ਦਿੱਤੇ। ਆਖ਼ਰ ਉਨ੍ਹਾਂ ਕਿਹਾ ਕਿ ਤੁਹਾਡਾ ਮੇਰੇ ਲੋਕ ਕੋਲ

ਆਉਣ ਦਾ ਅਸਲੀ ਮਤਲਬ ਕੀ ਹੈ ? ਮੈਂ ਉਨ੍ਹਾਂ ਨੂੰ ਕਿਹਾ ਕਿ ਮੇਰਾ ਯਕੀਨ ਹੈ ਕਿ ਸਿੱਖ ਧਰਮ ਹੀ ਵਾਹਿਦ ਇਕ ਖ਼ੁਦਾ ਦੀ ਭਗਤੀ ਰਾਹੀਂ ਆਵਾਗਮਨ ਤੋਂ ਮੁਕਤੀ ਪਾਈ ਜਾ ਸਕਦੀ ਹੈ। ਇਸ ਲਈ ਮੈਂ ਸਿੱਖ ਧਰਮ ਗ੍ਰਹਿਣ ਕਰਨਾ ਚਾਹੁੰਦਾ ਹਾਂ। ਉਨ੍ਹਾਂ ਨੇ ਮੇਰੇ ਲਿਬਾਸ ਕੁਲੇਬਾਜ਼ ਸਕੰਦਰੀ ਧੁਰਾ ਅਤੇ ਮੇਰੀ ਸ਼ਕਲ ਦੇਖਦੇ ਹੋਏ ਕਿਹਾ, 'ਸਈਦ ਸਾਹਿਬ, ਆਪ ਅਮੀਰ ਖ਼ਾਨਦਾਨ ਵਿਚੋਂ ਹੋ। ਸਿੱਖੀ ਇਕ ਗ਼ਰੀਬ ਜ਼ਿੰਦਗੀ ਹੈ। ਇਹ ਜਿਸਮ, ਮਨ ਅਤੇ ਧੰਨ ਦੌਲਤ, ਸਾਰਾ ਕੁਝ ਕੁਰਬਾਨ ਕਰਨਾ ਪੈਂਦਾ ਹੈ। ਇਸ ਲਈ ਆਪ ਇਸ ਰਸਤੇ 'ਤੇ ਨਹੀਂ ਚੱਲ ਸਕਦੇ। ਸਿੱਖ ਧਰਮ ਅਪਨਾਉਣ ਦਾ ਖ਼ਿਆਲ ਛੱਡ ਦੇਵੋ।' ਮੈਂ ਅੱਖਾਂ ਵਿਚੋਂ ਹੰਝੂ ਕੇਰਦੇ ਹੋਏ ਕਿਹਾ ਕਿ 'ਮੈਂ ਤਾਂ ਬੜੀ ਦੇਰ ਤੋਂ ਸੱਚੇ ਰਸਤੇ ਦੀ ਤਲਾਸ਼ ਵਿਚ ਪਰੇਸ਼ਾਨ ਹਾਂ। ਮੈਂ ਸਿੱਖ ਧਰਮ ਵਿਚ ਆਉਣ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਹਾਂ। ਮੇਰਾ ਸਿਰ ਤਲੀ 'ਤੇ ਹੀ ਦੇਖੋਗੇ। ਤਕਰੀਬਨ ਚਾਰ ਘੰਟੇ ਦੀ ਗਿਆਨ ਚਰਚਾ ਤੋਂ ਬਾਅਦ ਉਹ ਉੱਠ ਕੇ ਚਲੇ ਗਏ। ਜਾਂਦੇ ਹੋਏ ਕਹਿ ਗਏ ਕਿ 'ਸ਼ਾਹ ਜੀ ਸਿੱਖੀ ਬਹੁਤ ਬਾਰੀਕ ਅਤੇ ਮੁਸ਼ਕਲ ਰਸਤਾ ਹੈ।'

ਜਥੇਦਾਰ ਜੀ ਦੇ ਜਾਣ ਤੋਂ ਬਾਅਦ ਮੈਂ ਕਾਫ਼ੀ ਦੇਰ ਤਕ ਉੱਥੇ ਹੀ ਬੈਠਾ ਕਈ ਖ਼ਿਆਲਾਂ ਵਿਚ ਡੁੱਬਿਆ ਰਿਹਾ। ਆਖ਼ਰ ਫ਼ੈਸਲਾ ਕੀਤਾ ਕਿ ਕੋਈ ਬਾਤ ਨਹੀਂ, ਜਦੋਂ ਤਕ ਸੱਚੀ ਦਰਗਾਹ ਤੋਂ ਖ਼ੈਰ ਨਹੀਂ ਪਏਗੀ, ਦਰ ਨਹੀਂ ਛੱਡਾਂਗਾ। ਦੂਸਰੇ ਦਿਨ ਸਵੇਰੇ 6 ਵਜੇ ਉਸੇ ਥਾਂ, ਜਿੱਥੇ ਕੱਲ੍ਹ ਬੈਠਿਆ ਸੀ, ਮਹਾਰਾਜਾ ਰਣਜੀਤ ਸਿੰਘ ਦੀ ਸਮਾਧੀ ਲਾਗੇ, ਜਥੇਦਾਰ ਅੱਛਰ ਸਿੰਘ ਗੁਰਦੁਆਰੇ ਵੱਲੋਂ ਕਾਫ਼ੀ ਦੇਰ ਬਾਅਦ ਆਏ ਤਾਂ ਮੈਂ ਕਿਹਾ ਕਿ 'ਮੈ ਬਾਬੇ ਨਾਨਕ ਦੇ ਰਾਹ ਦਾ ਪਰਵਾਨਾ ਹਾਂ। ਇਹ ਦੇਖੋ ਕਿਤਾਬ 'ਸਿਹਾਯਤੋ ਬਾਬਾ ਨਾਨਕ ਫ਼ਕੀਰ', ਜੋ ਮੈਂ ਅਰਬ ਫੇਰੀ ਸਮੇਂ ਆਪਣੇ

ਨਾਲ ਲੈ ਕੇ ਉੱਥੋਂ ਆਇਆ ਹਾਂ। ਮੈਨੂੰ ਆਪਣੇ ਕਦਮਾਂ ਵਿਚ ਥਾਂ ਦੇਵੋ ਅਤੇ ਸਿੱਖ ਧਰਮ ਵਿਚ ਦਾਖ਼ਲ ਕਰੋ।' ਕਿਤਾਬ ਪੜ੍ਹਦੇ ਹੋਏ ਉਨ੍ਹਾਂ ਨੂੰ ਮੇਰੇ 'ਤੇ ਰਹਿਮ ਆਇਆ ਅਤੇ ਮੈਨੂੰ ਕਿਹਾ ਕਿ 'ਤੁਹਾਨੂੰ ਪਰਿਵਾਰ ਸਮੇਤ ਅੰਮ੍ਰਿਤਪਾਨ ਕਰਵਾਇਆ ਜਾਵੇਗਾ ਅਤੇ ਆਪਣੇ ਪਰਿਵਾਰ ਨੂੰ ਲਿਆਉਣ ਵਾਸਤੇ ਕਿਹਾ। ਮੈਂ ਆਪਣੇ ਘਰ ਮੀਰਪੁਰ (ਕਸ਼ਮੀਰ) ਆਇਆ ਅਤੇ ਕੁਝ ਜ਼ਰੂਰੀ ਸਾਮਾਨ ਲੈ ਕੇ ਕਿਸੇ ਨੂੰ ਦੱਸੇ ਬਗੈਰ ਹੀ ਰਾਤ ਸਮੇਂ ਆਪਣੀ ਬੇਗਮ ਗੁਲਜ਼ਾਰ ਬੇਗਮ ਅਤੇ ਕਰੀਬ ਪੰਜ ਸਾਲ ਦੇ ਬੇਟੇ ਮਹਿਮੂਦ ਨਜ਼ੀਰ ਨੂੰ ਲੈ ਕੇ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵੱਲ ਚੱਲ ਪਿਆ। ਜਦੋਂ ਲਾਹੌਰ ਤੋਂ ਪਹਿਲਾਂ ਕਾਪੂ ਕੀ ਸਟੇਸ਼ਨ ਆਇਆ ਤਾਂ ਮੈਂ ਆਪਣੀ ਬੇਗਮ ਨੂੰ ਕਿਹਾ ਕਿ ਹੁਣ ਲਾਹੌਰ ਆਉਣ ਵਾਲਾ ਹੈ। ਉਸ ਸਮੇਂ ਮੈਨੂੰ ਖ਼ਿਆਲ ਆਇਆ ਕਿ ਅਰਬੀ ਦੀ ਪੜ੍ਹਾਈ ਲਾਹੌਰ ਵਿਚ ਕੀਤੀ ਸੀ। ਇਥੇ ਬਹੁਤੇ ਲੋਕੀ ਮੈਨੂੰ ਜਾਣਦੇ ਸਨ। ਜੇਕਰ ਕਿਸੇ ਨੇ ਮੈਨੂੰ ਤੇ ਬੁਰਕੇ ਵਿਚ ਮੇਰੀ ਔਰਤ ਨੂੰ ਗੁਰਦੁਆਰੇ ਦਾਖ਼ਲ ਹੁੰਦਿਆਂ ਵੇਖਿਆ ਤਾਂ ਕੀ ਬਣੇਗਾ। ਇਸ ਲਈ ਇਹ ਫ਼ੈਸਲਾ ਹੋਇਆ ਕਿ ਲਾਹੌਰ ਤੋਂ ਪਹਿਲਾਂ ਸ਼ਾਦਰਾ ਸਟੇਸ਼ਨ ਹੈ, ਉੱਥੇ ਮੇਰਾ ਇਕ ਸ਼ਾਗਿਰਦ ਇਮਾਮ ਦੀਨ ਸ਼ਾਹ ਫੋਰਮੈਨ ਹੈ। ਉਨ੍ਹਾਂ ਦੇ ਘਰ ਠਹਿਰ ਕੇ ਅੱਗੇ ਦਾ ਪ੍ਰੋਗਰਾਮ ਬਣਾ ਲਵਾਂਗੇ। ਸ਼ਾਦਰਾ ਉਤਰ ਕੇ ਇਮਾਮ ਦੀਨ ਸ਼ਾਹ ਦੇ ਘਰ ਗਏ। ਪੀਰ ਜਾਣ ਕੇ ਉਸ ਨੇ ਬੜਾ ਸਵਾਗਤ ਕੀਤਾ। ਬੱਚੇ ਅਤੇ ਔਰਤ ਨੂੰ ਉੱਥੇ ਛੱਡ ਕੇ ਆਪਣ ਟਾਂਗੇ 'ਤੇ ਸਵਾਰ ਹੋ ਕੇ ਗੁਰਦੁਆਰਾ ਡੇਹਰਾ ਸਾਹਿਬ ਪੁੱਜਿਆ। ਉੱਥੇ ਜਥੇਦਾਰ ਜੀ ਨੂੰ ਮਿਲਿਆ। ਉਨ੍ਹਾਂ ਕਿਹਾ ਕਿ ਕੱਲ੍ਹ ਐਤਵਾਰ ਨੂੰ ਅੰਮ੍ਰਿਤਸਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅੰਮ੍ਰਿਤ ਸੰਚਾਰ ਹੋਣਾ ਹੈ, ਉੱਥੇ ਪੁੱਜੋ। ਅਸੀਂ ਤੁਹਾਨੂੰ ਅੰਮ੍ਰਿਤਪਾਨ ਕਰਵਾ ਕੇ ਇਥੇ ਲੈ ਆਵਾਂਗੇ। ਰਾਤ ਇਮਾਮ ਦੀਨ ਦੇ ਘਰ ਰਹਿ ਕੇ ਸਵੇਰੇ ਸ਼ਾਦਰਾ ਸਟੇਸ਼ਨ ਆ ਗਏ। ਬੇਗਮ ਨੂੰ ਪਲੈਟਫਾਰਮ 'ਤੇ ਬਿਠਾ ਕੇ ਮੈਂ ਟਿਕਟ ਲੈਣ ਲਈ ਗਿਆ। ਬੇਗਮ ਬੁਰਕਾ ਪਹਿਨ ਕੇ ਬੱਚੇ ਨੂੰ ਝੋਲੀ ਵਿਚ ਲੈ ਕੇ ਬੈਠੀ

ਸੀ ਅਤੇ ਖੱਬੇ ਪਾਸੇ ਚਮੜੇ ਦਾ ਸੂਟਕੇਸ਼ ਰੱਖਿਆ ਸੀ। ਮੇਰੇ ਵਾਪਸ ਆਉਣ 'ਤੇ ਦੇਖਿਆ ਕਿ ਸੂਟਕੇਸ ਗੁੰਮ ਹੈ। ਇਹ ਸੂਟਕੇਸ ਕਿਸੇ ਨੇ ਚੋਰੀ ਕਰ ਲਿਆ ਸੀ। ਇਸ ਵਿਚ 700 ਰੁਪਏ, ਬੇਗਮ ਦੇ ਸਾਰੇ ਜ਼ੇਵਰ ਅਤੇ ਹੋਰ ਕੀਮਤੀ ਸਾਮਾਨ ਸੀ। ਪੁਲਿਸ ਕੋਲ ਰਿਪੋਰਟ ਲਿਖਵਾਈ। ਸਾਰਾ ਦਿਨ ਚੋਰੀ ਦੀ ਤਲਾਸ਼ ਵਿਚ ਨਿਕਲ ਗਿਆ। ਦੂਸਰੇ ਦਿਨ ਅੰਮ੍ਰਿਤਸਰ ਅਕਾਲ ਤਖ਼ਤ ਸਾਹਿਬ ਪਹੁੰਚ ਕੇ ਪੁੱਛਿਆ ਕਿ ਲਾਹੌਰ ਦੇ ਗੁਰਦੁਆਰਾ ਡੇਹਰਾ ਸਾਹਿਬ ਤੋਂ ਕਈ ਗੁਰਦੁਆਰੇ ਦਾ ਪ੍ਰਬੰਧਕ ਤਾਂ ਨਹੀਂ ਆਇਆ, ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਕੱਲ੍ਹ ਆਪ ਦਾ ਸਾਰਾ ਦਿਨ ਇੰਤਜ਼ਾਰ ਕਰ ਕੇ ਵਾਪਸ ਚਲੇ ਗਏ ਸਨ ਅਤੇ ਅੱਜ ਅੰਮ੍ਰਿਤ ਸੰਚਾਰ ਨਹੀਂ ਹੋਣਾ। ਇਹ ਸਿਰਫ਼ ਐਤਵਾਰ ਨੂੰ ਹੀ ਹੁੰਦਾ ਹੈ। ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚ ਜਥੇਦਾਰ ਮੋਹਨ ਸਿੰਘ, ਜਥੇਦਾਰ ਗੁਰਮੁੱਖ ਸਿੰਘ ਮੁਸਾਫ਼ਰ ਆਦਿ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬੀ ਨਾ ਮਿਲੀ। ਫਿਰ ਘੰਟਾਘਰ, ਜਿੱਥੇ ਬੇਗਮ ਨੂੰ ਬਿਠਾ ਕੇ ਆਇਆ ਸਾਂ, ਉੱਥੇ ਪੁੱਜਾ ਤਾਂ ਕਿਹਾ ਕਿ ਇਥੇ ਕੋਈ ਬਾਤ ਨਹੀਂ ਪੁੱਛਦਾ। ਬੇਗਮ, ਜਿਸ ਦਾ ਪਿਆਰਾ ਜ਼ੇਵਰ ਚੋਰੀ ਹੋ ਚੁੱਕਾ ਸੀ, ਇਕ ਲੰਬਾ ਸਾਹ ਲੈ ਕੇ ਬੋਲੀ, 'ਪਹਿਲਾਂ ਹੀ ਸਾਡਾ ਭਾਰੀ ਨੁਕਸਾਨ ਹੋ ਗਿਆ ਹੈ, ਹੁਣ ਇਹ ਲੋਕ ਵੀ ਕੋਈ ਬਾਤ ਨਹੀਂ ਪੁੱਛਦੇ। ਚਲੋ ! ਵਾਪਸ ਆਪਣੇ ਘਰ ਮੀਰਪੁਰ ਚੱਲੀਏ। ਮੈਂ ਸਮਝ ਗਿਆ ਕਿ ਬੇਗਮ ਦਾ ਦਿਲ ਡੋਲ ਗਿਆ ਹੈ। ਮੈਂ ਉਸ ਨੂੰ ਸਮਝਾਇਆ ਕਿ 'ਅਸੀਂ ਹਕੀਕਤ ਦੇ ਦਾਇਰੇ ਵਿਚ ਦਾਖ਼ਲ ਹੋਣ ਵਾਲੇ ਹਾਂ। ਪਤਾ ਨਹੀਂ ਇਸ ਤੋਂ ਪਹਿਲਾਂ ਕਿਤਨੇ ਇਮਤਿਹਾਨ ਹੋਣਗੇ।' ਉਸ ਨੇ ਆਖਿਆ, 'ਸਾਡੇ ਕੋਲ ਇਕ ਪੈਸਾ ਵੀ ਨਹੀਂ ਬਚਿਆ, ਸਵੇਰ ਤੋਂ ਭੁੱਖੇ ਬੈਠੇ ਹਾਂ।' ਮੈਂ ਕਿਹਾ, 'ਘਬਰਾਉਣ ਦੀ ਕੀ ਬਾਤ ਹੈ, ਦੇਖ ਤੇਰੇ ਹੱਥ ਵਿਚ ਭਾਰੀ ਸੋਨੇ ਦੀ ਅੰਗੂਠੀ ਹੈ, ਇਸ ਨੂੰ ਬਾਜ਼ਾਰ ਵਿਚ ਵੇਚ ਕੇ ਪੈਸੇ ਹੀ ਪੈਸੇ ਹੋ ਜਾਣਗੇ।' ਐਸਾ ਹੀ ਹੋਇਆ। ਹਾਲ ਬਾਜ਼ਾਰ ਵਿਚੋਂ ਖਾਣਾ ਖਾਧਾ ਅਤੇ ਵਾਪਸ ਲਾਹੌਰ ਗੁਰਦੁਆਰੇ

ਡੇਹਰਾ ਸਾਹਿਬ ਜਥੇਦਾਰ ਜੀ ਨੂੰ ਮਿਲੇ ਤਾਂ ਸਾਰੀ ਹੱਡਬੀਤੀ ਦਾਸਤਾਨ ਸੁਣਾਈ। ਉਨ੍ਹਾਂ ਮੇਰਾ ਗੁਰਦੁਆਰਾ ਸਾਹਿਬ ਵਿਚ ਰਿਹਾਇਸ਼ ਦਾ ਪ੍ਰਬੰਧ ਕੀਤਾ ਅਤੇ ਜੁੱਤੇ ਘਰ ਵਿਚ ਮੈਨੂੰ ਸੇਵਾ 'ਤੇ ਲਗਾ ਦਿੱਤਾ। ਮੈਨੂੰ ਮਰਦਾਨ ਜੁੱਤੇ ਘਰ ਵਿਚ ਅਤੇ ਮੇਰੀ ਬੇਵੀ ਨੂੰ ਔਰਤਾਂ ਦੇ ਜੁੱਤੇ ਘਰ ਵਿਚ ਸੇਵਾ ਮਿਲ ਗਈ।

ਕਾਫ਼ੀ ਸਮੇਂ ਬਾਅਦ ਜੇਠ ਸੁਦੀ ਚਾਰ ਸੰਨ 1935 (ਮਈ ਦੇ ਤੀਸਰੇ ਹਫ਼ਤੇ) ਦੇ ਦਿਨ ਪਰਿਵਾਰ ਸਮੇਤ 'ਖੰਡੇ ਦੀ ਪਾਹੁਲ' ਦਿੱਤੀ ਗਈ। ਮੇਰਾ ਨਾਂ ਪ੍ਰਿਥੀਪਾਲ ਸਿੰਘ ਅਤੇ ਮੇਰੀ ਪਤਨੀ ਦਾ ਨਾਂ ਇੰਦਰਜੀਤ ਕੌਰ ਅਤੇ ਬੇਟੇ ਦਾ ਨਾਂ ਭਗਤ ਸਿੰਘ ਰੱਖਿਆ ਗਿਆ। ਉਸ ਤੋਂ ਬਾਅਦ ਮੈਂ ਗੁਰਮੁਖੀ ਹਰਫ਼ ਸਿੱਖ ਕੇ ਗੁਰਬਾਣੀ ਨੂੰ ਗਹਿਰਾਈ ਨਾਲ ਪੜ੍ਹਨਾ ਸ਼ੁਰੂ ਕੀਤਾ। ਪੂਰੇ ਇਕ ਸਾਲ ਬਾਅਦ ਪੰਜਾ ਸਾਹਿਬ ਜਾਣ ਦਾ ਵਿਚਾਰ ਹੋਇਆ। ਉੱਥੇ ਹੀ ਮੇਰੀ ਬੀਵੀ ਇੰਦਰਜੀਤ ਕੌਰ ਦੀ ਟਾਈਫ਼ਾਈਡ ਨਾਲ ਮੌਤ ਹੋ ਗਈ ਅਤੇ ਪੰਜ ਸਾਲ ਦਾ ਲੜਕਾ ਅਤੇ ਪੰਜ ਮਹੀਨੇ ਦੀ ਬੱਚੀ ਛੱਡ ਕੇ ਉਹ ਗੁਰਪੁਰੀ ਸਿਧਾਰ ਗਈ।

ਸਾਰੇ ਦੇਸ਼ ਦੇ ਵੱਖ-ਵੱਖ ਸਹਿਰਾਂ ਵਿਚ ਮੈਂ ਧਾਰਮਿਕ ਪ੍ਰਚਾਰ ਕਰਦਾ ਰਿਹਾ। ਸਿੱਖ ਪੰਥ ਦੇ ਕੰਮਾਂ ਅਤੇ ਮੋਰਚਿਆਂ ਵਿਚ ਮੋਹਰੀ ਹੋ ਕੇ ਖ਼ਿਦਮ ਕਰਦਾ ਰਿਹਾ। ਪ੍ਰਿਥੀਪਾਲ ਸਿੰਘ ਨੇ ਸ਼ਹੀਦਗੰਜ਼ ਲਾਹੌਰ ਦੇ ਮੋਰਚੇ ਵਿਚ ਅਹਿਮ ਭੂਮਿਕਾ ਨਿਭਾਈ ਸੀ। ਆਖ਼ਰ ਆਪ ਜੀ 1968 ਈਸਵੀ ਵਿਚ ਕਾਨਪੁਰ (ਯੂਪੀ) ਵਿਖੇ ਆਪਣੀ ਜ਼ਿੰਦਗੀ ਦਾ ਸਫ਼ਰ ਪੂਰਾ ਕਰ ਕੇ ਪਰਮਾਤਮਾ ਦੇ ਚਰਨਾਂ ਵਿਚ ਜਾ ਬਿਰਾਜੇ।

(ਸਮਾਪਤ)





## ਡਾ. ਜਸਬੀਰ ਸਿੰਘ ਸਰਨਾ ਲਿੱਖਤ ਪੁਸਤਕਾਂ



### ਪੰਜਾਬੀ

1 ਸ਼ਬਦਨਾਮਾ- 1980
2 ਮੈਨੂੰ ਦੇ ਦਿਓ-1982
3 ਪ੍ਰਤੀਬਿੰਬ-1987
4 ਸੱਚ ਕੀ ਕਾਤੀ-1990 (ਜੰਮੂ ਕਸ਼ਮੀਰ ਅਕਾਦਮੀ ਵੱਲੋਂ ਪਹਿਲਾਂ ਇਨਾਮ)
5 ਸਹਿਜ-2009
6 ਨਾਮਾ-ਏ-ਜਸਬੀਰ ਸਿੰਘ-2015
7 ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ-1997 (ਪੰਜਾਬ ਸਰਕਾਰ ਵੱਲੋਂ ਪਹਿਲਾ ਇਨਾਮ)
8 ਬਾਜ਼ਨਾਮਾ (ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਤਵਾਰੀਖ)-1998, 2000, 2010, 2015
9 ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ-2001
10 ਗੁਰੂ ਹਰਿ ਰਾਇ ਸਾਹਿਬ-2002
11 ਗੁਰੂ ਹਰਿਕ੍ਰਿਸ਼ਨ ਸਾਹਿਬ-2003
12 ਜੰਮੂ ਕਸ਼ਮੀਰ ਦੇ ਇਤਿਹਾਸਿਕ ਗੁਰਦੁਆਰੇ-2005
13 ਸਿੱਖ ਇਤਿਹਾਸ ਦੇ ਮੁੱਢਲੇ ਫ਼ਾਰਸੀ ਅਤੇ ਉਰਦੂ ਸਰੋਤ-2008
14 ਕਸ਼ਮੀਰ ਦੇ ਜੰਗਲੀ ਫੁੱਲ-1998
15 ਜੰਮੂ ਕਸ਼ਮੀਰ ਦੇ ਅਨੋਖੇ ਪੰਛੀ ਅਤੇ ਜੰਗਲੀ ਜੀਵ-2007
16 ਮੌਲਿਕ ਪੈੜਾਂ ਸਿਰਜਦਾ ਸਿੱਖ ਇਤਿਹਾਸ-2009,2015
17 ਕੇਸਰ ਦਾ ਫੁੱਲ-1990
18 ਸਿੱਖ ਚਿੰਤਨ-1994
19 ਇੱਕ ਮਹਿਕ ਦਾ ਸਫ਼ਰਨਾਮਾ-2001
20 ਸਾਹਿਤਕਧਾਰਾ-2001
21 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼-2007
22 ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਸੰਕਲਪ ਕੋਸ਼-2010
23 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕਧਾਰਈ ਸੰਕੇਤਾਂ ਦਾ ਕੋਸ਼-2012

24 ਬਖਸ਼ ਰਚਨਾਵਲੀ (ਸੰ.) 2013,2015
25 ਗੁਰਦੁਆਰਾ ਕੋਸ਼-2003 (ਸਹਿ ਸੰ)
26 ਪੰਜਾਬੀ ਵਿਰਾਸਤ ਕੋਸ਼-2013
27 ਗੁਰੂ ਹਰਗੋਬਿੰਦ ਸਾਹਿਬ ਦੇ ਲਾਸਾਨੀ ਸਿੱਖ-2014
28 ਸਾਬਤ ਸੂਰਤਿ ਦਸਤਾਰ ਸਿਰਾ-2014
29 ਜੀਵਨੀ ਪਾਤਸ਼ਾਹੀ ਸੱਤਵੀਂ ਤੇ ਅੱਠਵੀਂ-2015
30 1947: ਘੱਲੂਘਾਰੇ ਦੀ ਕਵਿਤਾ-2016
31 ਸਰਦਾਰ ਹਰੀ ਸਿੰਘ ਨਲਵਾ: ਵਾਰਾਂ ਤੇ ਜੰਗਨਾਮੇ- 2016 (ਸਹਿ ਸੰ)
32 ਪਾਤਸ਼ਾਹੀ 10: ਵਿਚਾਰ ਕੋਸ਼-2017
33 ਪੰਜਾਬੀ ਲੋਕ ਗੀਤ-2018
34 ਲੇਖਕ ਅਨੁਕ੍ਰਮਣਿਕਾ ਵਿਸ਼ੇਸ਼ ਅੰਕ ਸ਼ੀਰਾਜ਼ਾ (ਸੰ)-2018
35 ਤੇਗ਼-ਇ-ਆਤਿਸ਼ਬਾਰ ਬਾਬਾ ਬੰਦਾ ਸਿੰਘ ਬਹਾਦਰੁ-2018
36 ਗੁਰਮੁਖੀ ਲਿਪੀ - 2018
37 ਕੁਰਾਨ ਸ਼ਰੀਫ ਦੀਆਂ ਗੁਰਬਾਣੀ ਨਾਲ ਮਿਲਦੀਆਂ ਆਇਤਾਂ- 2019
38. ਗੁਰੂ ਨਾਨਕ ਸਾਹਿਬ ਦਾ ਅਰਬ ਦੇਸ਼ਾਂ ਦਾ ਸਫ਼ਰ ਨਾਮਾਂ- 2019

**English**

39 The Sikhs in Kashmir-1993
40 The Sikh Shrines in Jammu and Kashmir-1994,2014
41 History of the Sikh Students Federation-1995
42 Flora and Fauna in Guru Nanak's Bani-1992,2018
43 A Select Bibliography of the Kashmir -2002
44 World Punjabi Writers Who's who-2004
45 Some Precious pages of the Sikh History-2011
46 Ancient Forts of J & K-2016
47 The Sikhs: Their kesh and Turban-2018
48 A brief history of Dera Santpura Danna Muzaffarabade -2019



